November, 2008

# ਵਰਤਮਾਨ ਹਿੰਦੁਸਤਾਨ

# Vartman Hindustan

New Delhi (Punjabi Monthly)

Volume 5 ✶ Issue 3 ✶ Rs. 10/-






ਮਹਾਰਾਜ ਬੀਰ ਸਿੰਘ ਜੀ
(1923 - 2008)

12 ਅਕਤੂਬਰ 2008 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਮਹਾਰਾਜ ਬੀਰ ਸਿੰਘ ਜੀ ਦੇ ਅੰਤਮ ਸਸਕਾਰ ਸਮੇਂ ਅਕਾਲ ਪੁਰਖ ਦੇ ਚਰਨਾਂ ਵਿੱਚ ਅਰਦਾਸ ਕਰਨ ਦਾ ਦ੍ਰਿਸ਼

## ਯਾਦਾਂ ਦੇ ਝਰੋਖੇ ਚੋਂ



ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਜੀ ਨੂੰ
ਮਹਾਰਾਜ ਬੀਰ ਸਿੰਘ ਜੀ ਡਿਫੈਂਸ ਫੰਡ ਵਾਸਤੇ ਸਹਾਇਤਾ ਦਿੰਦੇ ਹੋਏ।



ਸਤਿਗੁਰੂ ਪ੍ਰਤਾਪ ਸਿੰਘ ਯਾਦਗਾਰੀ ਸੰਗੀਤ ਸੰਮੇਲਨ ਸਮੇਂ
ਭਾਰਤ ਦੇ ਰਾਸ਼ਟਰਪਤੀ ਸ੍ਰੀ ਫਖਰੁਦੀਨ ਅਲੀ ਅਹਿਮਦ ਅਤੇ
ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨਾਲ
ਮਹਾਰਾਜ ਬੀਰ ਸਿੰਘ ਜੀ ਅਤੇ ਹੋਰ ਪਤਵੰਤੇ।




ਮਹਾਰਾਜ ਬੀਰ ਸਿੰਘ ਜੀ ਵਲੋਂ
ਸ਼ਾਸਤਰੀ ਗਾਇਨ ਦੀ ਪੇਸ਼ਕਾਰੀ ਦਾ ਦ੍ਰਿਸ਼



1966 ਵਿੱਚ ਦਿੱਲੀ ਵਿਖੇ
ਨਾਮਧਾਰੀ ਚਿੱਤਰ ਪ੍ਰਦਰਸ਼ਨੀ ਦੇ
ਉਦਘਾਟਨ ਸਮੇਂ
ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੂੰ
ਮਹਾਰਾਜ ਬੀਰ ਸਿੰਘ ਜੀ
ਨਾਮਧਾਰੀ ਇਤਿਹਾਸ ਸਬੰਧੀ
ਜਾਣਕਾਰੀ ਦਿੰਦੇ ਹੋਏ।

- ਸਰਬ ਸ਼ਕਤੀਮਾਨ

# ਨਾਮਧਾਰੀ ਪੰਥ ਦੀ ਪ੍ਰਮੁੱਖ ਸ਼ਖਸੀਅਤ ਮਹਾਰਾਜ ਬੀਰ ਸਿੰਘ ਜੀ ਨਮਿੱਤ ਭੋਗ ਅਤੇ ਸ਼ਰਧਾਂਜਲੀ ਸਮਾਗਮ

ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਛੋਟੇ ਭਰਾਤਾ, ਠਾਕੁਰ ਦਲੀਪ ਸਿੰਘ ਜੀ ਤੇ ਠਾਕੁਰ ਉਦੈ ਸਿੰਘ ਜੀ ਦੇ ਸਤਿਕਾਰਯੋਗ ਪਿਤਾ ਅਤੇ ਨਾਮਧਾਰੀ ਪੰਥ ਦੀ ਚਰਚਿਤ ਧਾਰਮਕ ਸ਼ਖਸੀਅਤ ਮਹਾਰਾਜ ਬੀਰ ਸਿੰਘ ਜੀ ਸ਼ਨੀਵਾਰ 11 ਅਕਤੂਬਰ 2008 ਨੂੰ ਅੰਮ੍ਰਿਤ ਵੇਲੇ 5.00 ਵਜੇ ਇਸ ਸੰਸਾਰ ਅਸਾਰ ਤੋਂ ਦੇਹ ਕਰਕੇ ਵਿਦਾ ਹੋ ਗਏ। 12 ਅਕਤੂਬਰ ਨੂੰ ਪਾਵਨ ਧਰਤੀ ਸ੍ਰੀ ਭੈਣੀ ਸਾਹਿਬ ਵਿਖੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਅਤੇ ਦੇਸੋਂ ਵਿਦੇਸੋਂ ਪਹੁੰਚੀ ਭਾਰੀ ਨਾਮਧਾਰੀ ਸੰਗਤ ਦੇ ਇੱਕਠ ਵਿੱਚ ਮਹਾਰਾਜ ਜੀ ਦੀ ਦੇਹ ਨੂੰ ਅਗਨ ਭੇਟ ਕਰ ਦਿੱਤਾ ਗਿਆ। 15 ਅਕਤੂਬਰ ਨੂੰ ਬਾਅਦ ਦੁਪਹਿਰ ਨਿਰਧਾਰਤ ਪ੍ਰੋਗਰਾਮ ਅਨੁਸਾਰ ਸ੍ਰੀ ਭੈਣੀ ਸਾਹਿਬ ਵਿਖੇ ਮਹਾਰਾਜ ਜੀ ਨਮਿੱਤ 27 ਪਾਠਾਂ ਦੇ ਭੋਗ ਪਾਏ ਗਏ।

ਭੋਗ ਸਮਾਗਮ ਵਿੱਚ ਭਾਰੀ ਗਿਣਤੀ ਵਿੱਚ ਦੇਸ਼ੋਂ ਵਿਦੇਸ਼ੋਂ ਸੰਗਤਾਂ ਪੁੱਜੀਆਂ। ਕਈ ਇੱਕ ਧਾਰ੍ਮਕ ਅਤੇ ਰਾਜਨੀਤਕ ਸੰਗਠਨਾਂ ਦੇ ਮੁਖੀਆਂ, ਪ੍ਰਤੀਨਿੱਧੀਆਂ ਅਤੇ ਇਲਾਕੇ ਦੀਆਂ ਪੰਚਾਇਤਾਂ ਨੇ ਉਚੇਚੀ ਸ਼ਮੂਲੀਅਤ. ਕੀਤੀ। ਜਿਨ੍ਹਾਂ ਵਿਚੋਂ ਕੁੱਝ ਇੱਕ ਦੇ ਨਾਮ ਵਰਨਣਯੋਗ ਹਨ : ਚੌਧਰੀ ਰਣਜੀਤ ਸਿੰਘ (ਵਾਈਸ ਚੇਅਰਮੈਨ ਯੋਜਨਾ ਕਮਿਸ਼ਨ ਹਰਿਆਣਾ), ਚੌਧਰੀ ਅਜੈ ਚੌਟਾਲਾ (ਮੈਂਬਰ ਰਾਜ ਸਭਾ), ਸ੍ਰ. ਜਸਬੀਰ ਸਿੰਘ ਸੰਗਰੂਰ (ਸਾਬਕਾ ਮੰਤਰੀ), ਸ੍ਰ. ਤਰਲੋਚਨ ਸਿੰਘ (ਮੈਂਬਰ ਪਾਰਲੀਮੈਂਟ), ਸ੍ਰ. ਤੇ ਜਪ੍ਰਕਾਸ਼ ਸਿੰਘ (ਸਾਬਕਾ ਮੰਤਰੀ), ਚੌਧਰੀ ਵਿਜੈ ਖੋੜਾ ਹਰਿਆਣਾ, ਸ੍ਰ. ਸ਼ਰਨਜੀਤ ਸਿੰਘ ਢਿੱਲੋਂ ਲੁਧਿਆਣਾ (ਮੈਂਬਰ ਪਾਰਲੀਮੈਂਟ), ਸ੍ਰ. ਸੰਤਾਂ ਸਿੰਘ ਉਮੈਦਪੁਰੀ (ਸਰਕਲ ਪ੍ਰਧਾਨ ਅਕਾਲੀ ਦਲ), ਸ੍ਰ. ਅਮਰਜੀਤ ਸਿੰਘ ਭਾਟੀਆ (ਸੀਨੀਅਰ ਮੀਤ ਪ੍ਰਧਾਨ ਅਕਾਲੀ ਦਲ), ਸ੍ਰ. ਦਰਸ਼ਨ ਸਿੰਘ ਬਰਾੜ (ਸਾਬਕਾ ਮੰਤਰੀ), ਸ੍ਰ. ਨਾਹਰ ਸਿੰਘ ਗਿੱਲ (ਸਾਬਕਾ ਮੇਅਰ ਲੁਧਿਆਣਾ), ਸ੍ਰ. ਇੰਦਰ ਇਕਬਾਲ ਸਿੰਘ ਅਟਵਾਲ (ਹਲਕਾ ਕੂਮਕਲਾਂ), ਸੰਤ ਮਾਨ ਸਿੰਘ ਜੀ ਸਿਆਨ, ਪ੍ਰੋਫੈਸਰ ਕਿਰਪਾਲ ਸਿੰਘ ਕਸੇਲ ਆਦਿ।

ਇਸ ਤੋਂ ਇਲਾਵਾ ਇੰਗਲੈਂਡ, ਨੈਰੋਬੀ, ਦੁਬਈ, ਕਨੇਡਾ, ਥਾਈਲੈਂਡ ਆਦਿ ਤੋਂ ਵੀ ਵਿਸ਼ੇਸ਼ ਪਤਵੰਤੇ ਪੁੱਜੇ। ਵੂਲਵਰਹੈਂਪਟਨ ਯੂ.ਕੇ. ਤੋਂ ਪੁੱਜੇ ਸੰਤ ਵਾਸਦੇਵ ਸਿੰਘ ਭੰਮਰਾ (ਸਾਬਕਾ ਪ੍ਰਚਾਰ ਸਕੱਤਰ ਨਾਮਧਾਰੀ ਸਿੱਖ ਸੰਗਤ ਯੂ.ਕੇ) ਹੁਰਾਂ ਯੂ.ਕੇ ਤੋਂ ਪੁੱਜੇ ਕੁੱਝ ਮੁਖੀਆਂ ਦੇ ਨਾਮ ਇਸ ਤਰ੍ਹਾਂ ਗਿਣਾਏ : ਸੰਤ ਕੁਲਦੀਪ ਸਿੰਘ ਜੀ ਊਭੀ (ਜਨਰਲ ਸਕੱਤਰ, ਨਾਮਧਾਰੀ ਸਿੱਖ ਸੰਗਤ ਬਰਮਿੰਘਮ ਯੂ.ਕੇ), ਸੰਤ ਸੁਖਵਿੰਦਰ ਸਿੰਘ ਊਭੀ ਬਰਮਿੰਘਮ ਯੂ.ਕੇ), ਸੰਤ ਰਘਬੀਰ ਸਿੰਘ ਜੀ ਚਾਨਾ (ਬਰਮਿੰਘਮ ਯੂ.ਕੇ), ਸੰਤ ਕਮਲਜੀਤ ਸਿੰਘ ਚਾਨਾ (ਬਰਮਿੰਘਮ ਯੂ.ਕੇ), ਸੰਤ ਹਰਭਜਨ ਸਿੰਘ ਸੱਗੂ (ਬਰਮਿੰਘਮ ਯੂ.ਕੇ), ਸੰਤ ਸੁਰਜੀਤ ਸਿੰਘ ਜੀ ਚਾਨਾ (ਸਾਬਕਾ ਪ੍ਰਧਾਨ ਨਾਮਧਾਰੀ ਸੰਗਤ ਬਰਮਿੰਘਮ ਯੂ.ਕੇ), ਸੰਤ ਹਰਵਿੰਦਰ ਸਿੰਘ ਜੀ ਸਿਆਨ (ਪ੍ਰਧਾਨ ਨਾਮਧਾਰੀ ਵਿਦਿਅਕ ਜਥਾ, ਲੰਡਨ ਯੂ.ਕੇ)

ਸਟੇਜ ਸੰਚਾਲਨ ਦੀ ਜ਼ਿੰਮੇਵਾਰੀ ਸੂਬਾ ਬਲਵਿੰਦਰ ਸਿੰਘ ਝੱਲ ਵਲੋਂ ਬਾਖੂਬੀ ਨਿਭਾਈ ਗਈ। ਸਮੇਂ ਦੀ ਨਜ਼ਾਕਤ ਨੂੰ ਮੁੱਖ ਰੱਖਦਿਆਂ ਸ਼ਰਧਾਂਜਲੀ ਅਤੇ ਧੰਨਵਾਦ ਦੇ ਸ਼ਬਦ ਕੇਵਲ ਮਹਾਰਾਜ ਜੀ ਦੇ ਵੱਡੇ ਸਪੁੱਤਰ ਠਾਕੁਰ ਦਲੀਪ ਸਿੰਘ ਜੀ ਵਲੋਂ ਹੀ ਕਹੇ ਗਏ।

ਵਿਸ਼ਵ ਨਾਮਧਾਰੀ ਸੰਗਤ (ਰਜਿ.) ਸ੍ਰੀ ਭੈਣੀ ਸਾਹਿਬ ਵਲੋਂ 'ਸੰਗੀਤ, ਸਾਧਨਾ ਤੇ ਮਰਿਆਦਾ ਦੀ ਮੂਰਤ ਮਹਾਰਾਰ ਬੀਰ ਸਿੰਘ ਜੀ' ਸਿਰਲੇਖ ਹੇਠ 16 ਪੇਜਾਂ ਦਾ ਮਨਮੋਹਕ ਰੰਗੀਨ ਚਿੱਤਰਾਂ ਸਹਿਤ ਛਪਿਆ ਸਾਹਿਤ ਵੰਡਿਆ ਗਿਆ। ਅਗਲੇ ਦਿਨ ਮਹਾਰਾਜ ਜੀ ਦੀ ਫੋਟੋਆਂ ਰਾਹੀਂ ਸ਼ਖਸੀਅਤ ਦਰਸਾਉਂਦਾ ਇੱਕ ਫੋਲਡਰ ਵੀ ਸੰਗਤ ਵਿੱਚ ਵੇਖਣ ਨੂੰ ਮਿਲਿਆ।

ਵਰਨਣਯੋਗ ਹੈ ਕਿ ਮਹਾਰਾਜ ਬੀਰ ਸਿੰਘ ਜੀ ਦੀ ਰਿਹਾਇਸ਼ ਅਤੇ ਕਾਰਜ-ਖੇਤਰ ਬਹੁਤਾ ਕਰਕੇ ਸ੍ਰੀ ਜੀਵਨ ਨਗਰ (ਸਿਰਸਾ ਹਰਿਆਣਾ) ਇਲਾਕਾ ਰਿਹਾ ਹੈ। ਸੋ ਸ੍ਰੀ ਜੀਵਨ ਨਗਰ ਵਿਖੇ 1 ਅਤੇ 2 ਨਵੰਬਰ ਨੂੰ ਦੋ ਦਿਨਾਂ ਦਾ ਸ਼ਰਧਾਂਜਲੀ ਮੇਲਾ ਰੱਖਿਆ ਗਿਆ। ਇਸੇ ਮੌਕੇ ਭਾਰੀ ਗਿਣਤੀ ਵਿਚ ਦੇਸ਼ ਵਿਦੇਸ਼ ਤੋਂ ਪਹੁੰਚੀ ਸੰਗਤ ਵਿੱਚ 40 ਦੇ ਕਰੀਬ ਰਾਜਨੀਤਕ, ਧਾਰਮਕ ਅਤੇ ਸਮਾਜਕ ਅਦਾਰਿਆਂ ਦੇ ਮੁੱਖੀ ਸ਼ਰਧਾਂਜਲੀ ਭੇਟ ਕਰਨ ਵਾਸਤੇ ਸਟੇਜ ਤੋਂ ਸੰਬੋਧਿਤ ਹੋਏ। 'ਪੰਜਾਬੀ ਟ੍ਰਿਬਿਊਨ' ਲਿਖਦਾ ਹੈ : ਸਬ ਡਿਵਿਜਨ ਏਲਨਾਬਾਦ ਦੇ ਪਿੰਡ ਜੀਵਨ ਨਗਰ ਵਿੱਚ ਨਾਮਧਾਰੀ ਸੰਪ੍ਰਦਾਇ ਦੇ ਮਹਾਰਾਜ ਬੀਰ ਸਿੰਘ ਦੇ ਦੇਹਾਂਤ ਸਬੰਧੀ ਸ਼ੋਕ ਸਮਾਗਮ ਵਿੱਚ ਦੇਸ਼ ਭਰ ਦੇ ਰਾਜਨੀਤਕ, ਧਾਰਮਕ ਤੇ ਸਮਾਜਕ ਸੰਸਥਾਵਾਂ ਦੇ ਨੁਮਾਇੰਦਿਆਂ ਸਮੇਤ ਹਜ਼ਾਰਾਂ ਲੋਕਾਂ ਨੇ ਸ਼ਰਧਾਂਜਲੀ ਅਰਪਿਤ ਕੀਤੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸਨ 'ਤੇ ਮੱਥਾ ਟੇਕਿਆ। ਸਾਬਕਾ ਮੁੱਖ ਮੰਤਰੀ ਸ੍ਰੀ ਓਮਪ੍ਰਕਾਸ਼ ਚੋਟਾਲਾ ਨੇ ਇਨੈਲੋ ਦੀ ਸਰਕਾਰ ਬਣਨ 'ਤੇ ਚੌਧਰੀ ਦੇਵੀਲਾਲ ਯੂਨੀਵਰਸਿਟੀ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ 'ਤੇ ਚੇਅਰ ਸਥਾਪਤ ਕਰਨ ਤੇ ਏਲਨਾਬਾਦ-ਜੀਵਨ ਨਗਰ ਮਾਰਗ ਨੂੰ ਸਤਿਗੁਰੂ ਪ੍ਰਤਾਪ ਸਿੰਘ ਮਾਰਗ ਬਣਾਉਣ ਦਾ ਐਲਾਨ ਕੀਤਾ। ਸਾਬਕਾ ਮੁੱਖ ਮੰਤਰੀ ਚੌਧਰੀ ਭਜਨ ਲਾਲ, ਮੁੱਖ ਮੰਤਰੀ ਚੌਧਰੀ ਭੁਪਿੰਦਰ ਸਿੰਘ ਹੁੱਡਾ ਦੇ ਵਿਸ਼ੇਸ਼ ਕਾਰਜਕਾਰੀ ਅਧਿਕਾਰੀ ਡਾ. ਕੇ.ਵੀ. ਸਿੰਘ, ਸਿਰਸਾ ਦੇ ਸੰਸਦ ਮੈਂਬਰ ਸ੍ਰੀ ਆਤਮਾ ਸਿੰਘ ਗਿੱਲ, ਇਨੈਲੋ ਦੇ ਵਿਧਾਇਕ ਡਾ. ਸੁਸ਼ੀਲ ਇੰਦੋਰਾ, ਸਾਬਕਾ ਕਾਂਗਰਸੀ ਮੰਤਰੀ ਸ੍ਰੀ ਜਗਦੀਸ਼ ਨਹਿਰਾ, ਸਾਬਕਾ ਇਨੈਲੋ ਮੰਤਰੀ ਸ੍ਰੀ ਭਾਗੀ ਰਾਮ, ਸਾਬਕਾ ਵਿਧਾਇਕ ਸ੍ਰੀ ਮਨੀਰਾਮ ਕੇਹਰਵਾਲਾ, ਵਿਧਾਇਕ ਸ੍ਰੀ ਭਰਤ ਸਿੰਘ ਬੈਣੀਵਾਲ,ਹਰਿਆਣਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (ਐਡਹਾਕ) ਦੇ ਪ੍ਰਧਾਨ ਸ੍ਰੀ ਜਗਦੀਸ਼ ਝੀਂਡਾ, ਸੀ.ਪੀ.ਆਈ ਦੇ ਕੌਮੀ ਪ੍ਰੀਸ਼ਦ ਮੈਂਬਰ ਕਾਮਰੇਡ ਜਗਰੂਪ ਸਿੰਘ ਆਦਿ ਨੇ ਮਹਾਰਾਜ ਬੀਰ ਸਿੰਘ ਨੂੰ ਸ਼ਰਧਾਂਜਲੀ ਭੇਟ ਕੀਤੀ। ਮੁੱਖ ਮੰਤਰੀ ਸ੍ਰੀ ਭੁਪਿੰਦਰ ਸਿੰਘ ਹੁੱਡਾ ਵਲੋਂ ਉਨ੍ਹਾਂ ਦੇ ਓ.ਐਸ.ਡੀ. ਡਾ. ਕੇ.ਵੀ.ਸਿੰਘ ਨੇ ਮਹਾਰਜ ਬੀਰ ਸਿੰਘ ਨੂੰ ਸ਼ਰਧਾਂਜਲੀ ਭੇਟ ਕਰਦਿਆਂ ਕਿਹਾ ਕਿ ਦੇਸ਼ ਵਿੱਚ ਪੱਛਮੀ ਸਭਿਅਤਾ ਭਾਰੂ ਹੋਣ ਦੇ ਬਾਵਜੂਦ ਨਾਮਧਾਰੀ ਸੰਪ੍ਰਦਾਇ

(ਬਾਕੀ ਸਫ਼ਾ 3 'ਤੇ)

# ਵਰਤਮਾਨ ਹਿੰਦੂਸਤਾਨ

# VARTMAN HINDUSTAN

**NEW DELHI** **(PUNJABI MONTHLY)**


November, 2008

**Year : 5**
**Issue : 3**

*Editor :*
**Sarve Shaktiman**

*Published & Printed by :*
**Sarve Shaktiman**
J-29-B, Ramesh Nagar,
New Delhi-110015
Ph. 25441674, 25448648
Mob. 9810631674
Fax : 011-25441674

*Laserset at :*
**Vartman Hindustan**
Ph. 25441674, 25448648
E-mail :
vartman_hind2000@yahoo.com

*Printed at :*
**BHARAT PRESS**
A-26, Indl. Area, Phase-II,
Naraina, New Delhi-110026


## ਤਤਕਰਾ





- 'ਵਰਤਮਾਨ ਹਿੰਦੁਸ[illegible]ਨ' ਵਿੱਚ ਪ੍ਰਕਾਸ਼ਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨ[illegible]ਹੀਂ।
- ਸੰਪਾਦਕ ਨੂੰ ਕਿਸੇ ਵੀ ਰਚਨਾ [illegible] ਦੀ ਕਾਟ-ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
- ਕਿਸੇ ਕਿਸਮ ਦੇ ਵਿਵਾਦ ਜਾਂ ਮੁ[illegible]ਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।

### ਚੰਦਾ (ਡਾਕ ਖਰਚ ਸਹਿਤ)

ਦੇਸ਼ :

| | |
|---|---|
| ਸਾਲਾਨਾ | 120 ਰੁਪਏ |
| ਲਾਈਫ ਮੈਂਬਰ | 10,000 ਰੁਪਏ |

ਵਿਦੇਸ਼ :

ਇੰਗਲੈਂਡ ਅਤੇ ਯੂਰਪੀਨ ਦੇਸ਼ :

| | |
|---|---|
| ਸਾਲਾਨਾ | 25 ਪੌਂਡ |
| ਲਾਈਫ ਮੈਂਬਰ | 375 ਪੌਂਡ |

ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ :

| | |
|---|---|
| ਸਾਲਾਨਾ | 50 ਡਾਲਰ |
| ਲਾਈਫ ਮੈਂਬਰ | 500 ਡਾਲਰ |

# ਨਾਮਧਾਰੀ ਪੰਥ ਦੀ ਅਦੁੱਤੀ ਸ਼ਖਸੀਅਤ - ਮਹਾਰਾਜ ਬੀਰ ਸਿੰਘ ਜੀ

ਮਹਾਰਾਜ ਬੀਰ ਸਿੰਘ ਜੀ ਦਾ ਗਿਆਨ ਸਿਰਫ ਨਾਮਧਾਰੀ ਪੰਥ, ਗੁਰਬਾਣੀ ਅਤੇ ਧਾਰਮਕ ਵਿਸ਼ਿਆਂ ਤੱਕ ਸੀਮਤ ਨਹੀਂ ਸੀ, ਉਹ ਹਰ ਵਿਸ਼ੇ ਦੇ ਬਹੁਤ ਚੰਗੇ ਗਿਆਤਾ ਸਨ। ਉਹਨਾਂ ਨੂੰ ਕਿਤਾਬਾਂ ਖਰੀਦਣ ਅਤੇ ਪੜ੍ਹਣ ਦਾ ਬਹੁਤ ਸ਼ੌਕ ਸੀ ਅਤੇ ਉਨ੍ਹਾਂ ਨੇ ਆਪਣਾ ਇੱਕ ਬਹੁਤ ਵੱਡਾ ਪੁਸਤਕਾਲਯ ਇਜ਼ਾਦ ਕੀਤਾ ਹੋਇਆ ਸੀ। ਜਿਸ ਵਿੱਚ ਵੱਖ ਵੱਖ ਧਰਮਾਂ, ਫਲਸਫੇ, ਇਤਿਹਾਸ, ਸਾਹਿਤ ਤੇ ਹਰ ਵਿਸ਼ੇ ਨਾਲ ਸਬੰਧਤ ਪੁਸਤਕਾਂ ਮਿਲ ਸਕਦੀਆਂ ਹਨ। ਭੈਣੀ ਸਾਹਿਬ ਤੋਂ ਛਪਦੇ 'ਸਤਿਜੁਗ' ਦੀ ਕੰਪੋਜਿੰਗ ਦਾ ਕੰਮ ਤਾਂ ਉਨ੍ਹਾਂ ਬਾਲ ਅਵਸਥਾ ਵਿੱਚ ਹੀ ਸੰਭਾਲ ਲਿਆ ਸੀ। ਪਿੱਛੋਂ ਜਦੋਂ ਉਹਦੇ ਨਿਗਰਾਨ ਬਣੇ ਤਾਂ ਲੇਖ ਲਿਖਣ, ਪਰਚੇ ਨੂੰ ਡਿਜ਼ਾਈਨ ਕਰਨ ਵਿੱਚ ਉਨ੍ਹਾਂ ਦੀ ਭੂਮਿਕਾ ਅਹਿਮ ਰਹੀ। ਉਹ ਇਤਿਹਾਸ ਦੇ ਬਹੁਤ ਚੰਗੇ ਗਿਆਤਾ ਸਨ। ਇਸ ਸਬੰਧੀ ਕਈ ਨਾਮਵਰ ਵਿਦੇਸ਼ੀ ਇਤਿਹਾਸਕਾਰ ਵੀ ਉਨਾਂ ਤੋਂ ਜਾਣਕਾਰੀ ਲੈਂਦੇ ਰਹੇ। ਜਿਨ੍ਹਾਂ ਵਿੱਚ ਪ੍ਰਸਿੱਧ ਇਤਿਹਾਸਕਾਰ ਮੈਕਲੋਰਡ ਅਤੇ ਰੂਸੀ ਵਿਦਵਾਨ ਨਤਾਸ਼ਾ ਪੋਤਾਬੈਂਕੋ ਨੇ ਵੀ ਭੈਣੀ ਸਾਹਿਬ ਆ ਕੇ ਮਹਾਰਾਜ ਜੀ ਤੋਂ ਸਿੱਖ ਇਤਿਹਾਸ, ਨਾਮਧਾਰੀ ਅਤੇ ਪੰਜਾਬ ਦੇ ਇਤਿਹਾਸ, ਆਜ਼ਾਦੀ ਦੀ ਲੜਾਈ ਦੇ ਇਤਿਹਾਸ ਬਾਰੇ ਬਹੁਮੁੱਲੀ ਜਾਣਕਾਰੀ ਹਾਸਲ ਕੀਤੀ। ਮਹਾਰਾਜ ਜੀ ਨੇ ਜੀਵਨ ਨਗਰ ਇਲਾਕੇ ਵਿੱਚ 1957 ਈ. 'ਚ ਸਤਿਗੁਰੂ ਪ੍ਰਤਾਪ ਸਿੰਘ ਵਲੋਂ ਸਥਾਪਤ ਕੀਤੇ ਸ੍ਰੀ ਗੁਰੂ ਹਰੀ ਸਿੰਘ ਮਹਾ ਵਿਦਿਆਲੇ ਦੀ ਉਸਾਰੀ ਤੇ ਪ੍ਰਬੰਧ ਵਿੱਚ ਅਹਿਮ ਰੋਲ ਅਦਾ ਕੀਤਾ। ਇਸ ਤੋਂ ਇਲਾਵਾ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਦੇਸ਼ ਅਨੁਸਾਰ ਉਹਨਾਂ ਨਾਮਧਾਰੀ ਦਰਬਾਰ, ਨਾਮਧਾਰੀ ਵਿਦਿਅਕ ਜਥੇ, ਨਾਮਧਾਰੀ ਸਾਹਿਤ ਸਭਾ, ਪੁਸਤਕ ਪ੍ਰਕਾਸ਼ਨ, 'ਸਤਿਜੁਗ' ਅਖਬਾਰ ਦੇ ਪ੍ਰਕਾਸ਼ਨ ਦੀਆਂ ਜਿੰਮੇਵਾਰੀਆਂ 1993 ਤੱਕ ਬਾਖੂਬੀ ਨਿਭਾਈਆਂ।

ਮਹਾਰਾਜ ਬੀਰ ਸਿੰਘ ਜੀ ਦਾ ਕਈ ਨਾਮਵਰ ਸ਼ਖਸੀਅਤਾਂ ਨਾਲ ਨਿੱਘਾ ਨੇੜ ਰਿਹਾ। ਜਿਨ੍ਹਾਂ 'ਚ ਰਾਸ਼ਟਰਪਤੀ ਡਾ. ਰਾਜਿੰਦਰ ਪ੍ਰਸਾਦ ਜੀ, ਰਾਸ਼ਟਰਪਤੀ ਗਿਆਨੀ ਜੈਲ ਸਿੰਘ ਜੀ, ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ, ਸ੍ਰੀਮਤੀ ਇੰਦਰਾ ਗਾਂਧੀ, ਸ੍ਰੀ ਰਾਜੀਵ ਗਾਂਧੀ, ਮੁੱਖ ਮੰਤਰੀ ਪੰਜਾਬ ਸ੍ਰ. ਪ੍ਰਤਾਪ ਸਿੰਘ ਕੈਰੋਂ, ਭੀਮ ਸੈਨ ਸੱਚਰ, ਗਿਆਨੀ ਗੁਰਮੁਖ ਸਿੰਘ ਮੁਸਾਫਿਰ ਅਤੇ ਦਰਬਾਰਾ ਸਿੰਘ (ਸਾਰੇ ਸਵਰਗਵਾਸੀ) ਆਦਿ। ਹਰਿਆਣਾ ਦੇ ਮੁੱਖ ਮੰਤਰੀ ਸਵਰਗੀ ਬੰਸੀ ਲਾਲ, ਚੌਧਰੀ ਭਜਨ ਲਾਲ, ਚੌਧਰੀ ਓਮਪ੍ਰਕਾਸ਼ ਚੌਟਾਲਾ ਤੋਂ ਇਲਾਵਾ ਮਹਾਰਾਜਾ ਪਟਿਆਲਾ ਤੇ ਮਹਾਰਾਜਾ ਨਾਭਾ ਨਾਲ ਵੀ ਨੇੜਲਾ ਤੇ ਨਿੱਘਾ ਮਿਲਵਰਤਨ ਰਿਹਾ।

ਉਹ ਇਤਿਹਾਸ ਦੇ ਦੁਰਲਭ ਸਰੋਤ ਸਨ ਤੇ ਮੌਖਕ ਰੂਪ ਵਿੱਚ ਉਨ੍ਹਾਂ ਕੋਲ ਪੰਜਾਬ, ਨਾਮਧਾਰੀ, ਸਿੱਖ ਅਤੇ ਭਾਰਤ ਦੇ ਇਤਿਹਾਸ ਨਾਲ ਸਬੰਧਤ ਅਥਾਹ ਤੇ ਕੀਮਤੀ ਤੱਥ ਸਾਂਭੇ ਹੋਏ ਸਨ। ਆਜ਼ਾਦੀ ਤੋਂ ਪਹਿਲਾਂ ਤੇ ਆਜ਼ਾਦੀ ਤੋਂ ਬਾਅਦ ਦੀ ਦੇਸ਼ ਦੀ ਰਾਜਨੀਤੀ ਦੇ ਘਟਨਾਕ੍ਰਮ ਦੇ ਅਜਿਹੇ ਸਰੋਤਾਂ ਤੋਂ ਉਹ ਵਾਕਫ ਸਨ, ਜਿਹੜੇ ਲਿਖਤ ਰੂਪ ਵਿੱਚ ਬਹੁਤ ਘੱਟ ਮਿਲਦੇ ਸਨ। ਉਨ੍ਹਾਂ ਧਰਮ ਦੇ ਫਲਸਫੇ ਨਾਲ ਸਬੰਧਤ ਬਹੁਤ ਕੁੱਝ ਪੜ੍ਹਿਆ ਤੇ ਵਾਚਿਆ ਸੀ। ਉਹਨਾਂ ਨੇ 'ਸਤਿਜੁਗ' ਵਿੱਚ ਕਈ ਗੰਭੀਰ ਕਿਸਮ ਦੇ ਲੇਖ ਵੀ ਲਿਖੇ ਸਨ, ਜਿਹੜੇ ਚਰਚਾ ਛੇੜਦੇ ਸਨ। ਜਿਨ੍ਹਾਂ 'ਚ 'ਕੀ ਦਸਮ ਗ੍ਰੰਥ ਗੁਰਬਾਣੀ ਨਹੀਂ ?', 'ਸਿੱਖ ਧਰਮ ਵਿੱਚ ਗਊ ਦਾ ਸਥਾਨ', 'ਗੁਰਬਾਣੀ ਦਾ ਅਦਬ ਕਰਨਾ ਕਿਸ ਨੇ ਸਿਖਾਇਆ', 'ਗੁਰਬਾਣੀ ਕੀਰਤਨ ਪਰੰਪਰਾ', 'ਸੰਗੀਤ ਚਰਚਾ' ਆਦਿ। ਉਨ੍ਹਾਂ ਦੀ ਨਿਗਰਾਨੀ ਹੇਠ ਨਿਕਲੇ 'ਸਤਿਜੁਗ' ਦੇ ਕਈ ਵਿਸ਼ੇਸ਼ ਅੰਕ ਸਾਂਭਣਯੋਗ ਹਨ। ਜਿਨ੍ਹਾਂ ਵਿੱਚ 'ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਿਤੀ ਅੰਕ', 'ਗੁਰੂ ਨਾਨਕ ਅੰਕ', 'ਦਸ਼ਮੇਸ਼ ਅੰਕ', 'ਗਊ ਅੰਕ', 'ਪਰਦੇਸ ਗਵਨ ਸ਼ਤਾਬਦੀ ਅੰਕ', 'ਸੰਗੀਤ ਅੰਕ' ਅਤੇ ਦੋ ਭਾਗਾਂ ਵਿੱਚ ਪ੍ਰਕਾਸ਼ਿਤ 'ਸਤਿਗੁਰੂ ਪ੍ਰਤਾਪ ਸਿੰਘ ਅੰਕ' ਆਦਿ। ਇਹ ਇਤਿਹਾਸ ਦਾ ਅਤੇ ਤੱਥਾਂ ਦਾ ਬਹੁਮੁੱਲਾ ਸਰੋਤ ਵੀ ਸਨ। ਉਹਨਾਂ ਵਲੋਂ ਲਿਖੀ ਪੁਸਤਕ 'ਗੁਰੂ ਗ੍ਰੰਥ ਵਿਚਾਰ' ਕਾਫੀ ਚਰਚਿਤ ਰਹੀ।

– ਵਿਸ਼ਵ ਨਾਮਧਾਰੀ ਸਧ ਸੰਗਤ

---

(ਸਫ਼ਾ 1 ਦੀ ਬਾਕੀ)

ਦੀ ਵੱਖਰੀ ਪਛਾਣ ਹੈ ਜੋ ਭਾਰਤੀ ਸੰਸਕ੍ਰਿਤੀ ਨੂੰ ਸੰਜੋਈ ਬੈਠੀ ਹੈ। ਸਾਬਕਾ ਮੁੱਖ ਮੰਤਰੀ ਸ੍ਰੀ ਓਮਪ੍ਰਕਾਸ਼ ਚੌਟਾਲਾ ਨੇ ਮਹਾਰਾਜ ਬੀਰ ਸਿੰਘ ਨੂੰ ਇਕ ਵਿਦਵਾਨ, ਸਮਾਜ ਸੇਵੀ, ਲੇਖਕ, ਸੰਗੀਤਕਾਰ, ਕਿਸਾਨ, ਪਸ਼ੂ ਪਾਲਕ ਤੇ ਸਰਵ ਸਮਾਜ ਹਿਤੈਸ਼ੀ ਦੱਸਦੇ ਹੋਏ ਕਿਹਾ ਕਿ ਅਜਿਹੇ ਵਿਅਕਤੀ ਧਰਤੀ 'ਤੇ ਵਾਰ ਵਾਰ ਨਹੀਂ ਆਉਂਦੇ। ਸਾਬਕਾ ਮੁੱਖ ਮੰਤਰੀ ਚੌਧਰੀ ਭਜਨ ਲਾਲ ਨੇ ਮੰਚ ਤੋਂ ਹਜ਼ਾਰਾਂ ਲੋਕਾਂ ਦਾ ਹੱਥ ਹਿਲਾ ਕੇ ਧੰਨਵਾਦ ਕੀਤਾ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸਨ 'ਤੇ ਮੱਥਾ ਟੇਕ ਕੇ ਮਹਾਰਾਜ ਬੀਰ ਸਿੰਘ ਜੀ ਨੂੰ ਸ਼ਰਧਾਂਜਲੀ ਭੇਟ ਕੀਤੀ। ਸਮਾਗਮ ਵਿੱਚ ਡੇਰਾ ਸੱਚਾ ਸੌਦਾ (ਸਿਰਸਾ) ਵਲੋਂ ਸੰਤ ਬ੍ਰਹਮਚਾਰੀ ਸੇਵਾਦਾਰ ਅਮਰਜੀਤ ਸਿੰਘ ਨੇ ਸੰਤ ਗੁਰਮੀਤ ਰਾਮ ਰਹੀਮ ਵਲੋਂ ਸ਼ਰਧਾ ਦੇ ਫੁੱਲ ਭੇਟ ਕੀਤੇ।ਇਸ ਮੌਕੇ ਹਰਿਆਣਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ੍ਰੀ ਜਗਦੀਸ਼ ਝੀਂਡਾ ਨੇ ਠਾਕੁਰ ਦਲੀਪ ਸਿੰਘ ਜੀ ਨੂੰ ਸਿਰੋਪਾਓ ਤੇ ਤਲਵਾਰ ਭੇਟ ਕੀਤੀ। ਮਹਾਰਾਜ ਜੀ ਦੇ ਦਿਹਾਂਤ ਦੇ ਸ਼ੋਕ ਸਮਾਚਾਰ, ਸ਼ੋਕ ਸੰਦੇਸ਼ ਅਤੇ ਸ੍ਰੀ ਜੀਵਨ ਨਗਰ ਵਿਖੇ ਆਯੋਜਿਤ ਦੋ ਦਿਨਾਂ ਦੇ ਸ਼ਰਧਾਂਜਲੀ ਸਮਾਗਮ ਨੂੰ ਪੰਜਾਬ ਦੀਆਂ ਲੀਡਿੰਗ ਅਖਬਾਰਾਂ ਨੇ ਢੁਕਵੀਂ ਥਾਂ ਦਿੱਤੀ। ਨਾਮਧਾਰੀ ਪੰਥ ਦੇ ਕੇਂਦਰੀ ਅਖਬਾਰ 'ਸਤਿਜੁਗ' ਦਾ 23 ਤੋਂ 29 ਅਕਤੂਬਰ ਦਾ ਸੰਪੂਰਨ ਅੰਕ ਮਹਾਰਾਜ ਬੀਰ ਸਿੰਘ ਜੀ ਦੇ ਸੰਦਰਭ ਵਿੱਚ ਹੀ ਪ੍ਰਕਾਸ਼ਿਤ ਹੋਇਆ। ਸ੍ਰੀ ਜੀਵਨ ਨਗਰ ਵਿਖੇ ਸ਼ਰਧਾਂਜਲੀ ਸਮਾਗਮ ਮੌਕੇ ਵਿਸ਼ਵ ਨਾਮਧਾਰੀ ਸਾਧ ਸੰਗਤ ਵਲੋਂ ਇੱਕ ਬੁੱਕ-ਲੈਟ ਵੀ ਵੰਡੀ ਗਈ। ਇਸ ਬੁੱਕ-ਲੈਟ 'ਚ ਮਹਾਰਾਜ ਬੀਰ ਸਿੰਘ ਜੀ ਦੀ ਸ਼ਖਸੀਅਤ ਉਭਾਰਦਾ ਇੱਕ ਲੇਖ ਖੋਜੀ ਲੇਖਕ ਸ੍ਰ. ਸਵਰਨ ਸਿੰਘ ਸਨੇਹੀ ਦਾ ਸੀ ਅਤੇ ਦੂਸਰਾ ਹਰਜਿੰਦਰ ਸਿੰਘ ਬੋਗਲ (ਸਕੱਤਰ ਗੁਰਦੁਆਰਾ ਸ੍ਰੀ ਜੀਵਨ ਨਗਰ) ਦੇ ਨਾਮ ਦਾ ਸੀ। 'ਵਰਤਮਾਨ ਹਿੰਦੁਸਤਾਨ' ਪਰਿਵਾਰ ਮਹਾਰਾਜ ਬੀਰ ਸਿੰਘ ਜੀ ਪ੍ਰਤੀ ਸ਼ਰਧਾ ਦੇ ਫੁੱਲ ਭੇਟ ਕਰਦਾ ਹੋਇਆ ਕੁੱਝ ਰਿਪੋਰਟਾਂ ਤੋਂ ਇਲਾਵਾ ਮਹਾਰਾਜ ਬੀਰ ਸਿੰਘ ਜੀ ਦਾ ਸੰਗੀਤ ਸਬੰਧੀ ਇੱਕ ਲੇਖ 'ਸੰਗੀਤ ਚਰਚਾ' ਪਾਠਕਾਂ ਦੀ ਨਜ਼ਰ ਕਰ ਰਿਹਾ ਹੈ।

# ਵਿਲੱਖਣ ਸ਼ਖਸੀਅਤ ਸਨ ਮਹਾਰਾਜ ਬੀਰ ਸਿੰਘ ਜੀ

ਪੰਜਾਬ ਦੀ ਧਰਤੀ, ਗੁਰੂਆਂ, ਪੀਰਾਂ, ਫਕੀਰਾਂ ਦੀ ਧਰਤੀ ਹੈ। ਇਸ ਧਰਤੀ 'ਤੇ ਅਕਾਲ ਪੁਰਖ ਦੀ ਮਿਹਰ ਅਤੇ ਹੁਕਮ ਸਦਕਾ ਕਈ ਮਹਾਂਪੁਰਸ਼ਾਂ ਨੇ ਜਨਮ ਲਿਆ। ਪਰਮਾਤਮਾ ਦੇ ਪਿਆਰਿਆਂ ਵਿਚੋਂ ਮਹਾਰਾਜ ਬੀਰ ਸਿੰਘ ਜੀ ਨਾਮਧਾਰੀ ਇੱਕ ਮਹਾਨ ਸ਼ਖਸੀਅਤ ਹੋਏ ਹਨ। ਉਹਨਾਂ ਦਾ ਜਨਮ 18 ਅਕਤੂਬਰ 1923 ਈ. ਨੂੰ ਸ੍ਰੀ ਭੈਣੀ ਸਾਹਿਬ ਵਿਖੇ ਨਾਮਧਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਘਰ ਮਾਤਾ ਭੁਪਿੰਦਰ ਕੌਰ ਦੀ ਕੁੱਖੋਂ ਹੋਇਆ।

ਮਹਾਰਾਜ ਬੀਰ ਸਿੰਘ ਜੀ ਨੂੰ ਬਚਪਨ ਵਿੱਚ ਬੱਲੇ ਦੇ ਨਾਮ ਨਾਲ ਪੁਕਾਰਿਆ ਜਾਂਦਾ ਸੀ ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਸਿੱਖ ਸੰਤ ਬੀਰ ਸਿੰਘ ਜੀ ਚੁੰਨੀ ਵਾਲਿਆਂ ਦੇ ਨਾਮ 'ਤੇ ਆਪਦਾ ਨਾਮ (ਮਹਾਰਾਜ) ਬੀਰ ਸਿੰਘ ਰੱਖ ਦਿੱਤਾ। ਆਪ ਨੇ ਮੁੱਢਲੀ ਵਿਦਿਆ ਨਾਮਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਤੋਂ ਪ੍ਰਾਪਤ ਕੀਤੀ। ਸਤਿਗੁਰੂ ਜਗਜੀਤ ਸਿੰਘ ਜੀ ਦੇ ਛੋਟੇ ਭਰਾ ਮਹਾਰਾਜ ਬੀਰ ਸਿੰਘ ਜੀ ਨੇ ਬਚਪਨ ਵਿੱਚ ਹੀ ਗੁਰਮਤਿ ਸੰਗੀਤ ਅਤੇ ਗੁਰਬਾਣੀ ਕੰਠ ਕਰ ਲਈ ਸੀ। ਆਪ ਦਾ ਅਨੰਦ ਕਾਰਜ ਬੁੱਧੀਆਣਾ ਦੇ ਸੰਤ ਨਰੈਣ ਸਿੰਘ ਦੀ ਸਪੁੱਤਰੀ ਬੀਬੀ ਦਲੀਪ ਕੌਰ ਨਾਲ ਹੋਇਆ।

ਜਿੱਥੇ ਮਹਾਰਾਜ ਜੀ ਉਘੇ ਲੇਖਕ ਤੇ ਇਤਿਹਾਸਕਾਰ ਸਨ ਉਥੇ ਆਪ ਪਸ਼ੂ ਪਾਲਣ, ਘੋੜ ਸਵਾਰੀ ਅਤੇ ਹਵਾਈ ਜਹਾਜ਼ ਉਡਾਉਣ ਦੇ ਵੀ ਮਾਹਿਰ ਸਨ। ਉਨ੍ਹਾਂ ਸਾਰੀ ਉਮਰ ਪਹਿਲਾਂ ਆਪਣੇ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਫਿਰ ਨਾਮਧਾਰੀ ਸੰਪਰਦਾ ਦੇ ਮੌਜੂਦਾ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਰ ਹੁਕਮ ਨੂੰ ਪ੍ਰਮਾਤਮਾ ਦਾ ਹੁਕਮ ਸਮਝਿਆ। ਮਹਾਰਾਜ ਬੀਰ ਸਿੰਘ ਜੀ ਹਮੇਸ਼ਾ ਹੀ ਨਾਮ ਸਿਮਰਨ ਵਿੱਚ ਲੀਨ ਰਹਿ ਕੇ ਪ੍ਰਮਾਤਮਾ ਦੀ ਬੰਦਗੀ ਕਰਿਆ ਕਰਦੇ ਸਨ। ਉਹਨਾਂ ਹਮੇਸ਼ਾਂ ਹੀ ਹਰ ਵਰਗ ਦੀ ਭਲਾਈ ਦੇ ਲਈ ਕਾਰਜ ਕੀਤਾ ਅਤੇ ਹਰ ਇੱਕ ਨੂੰ ਪਰਮਾਤਮਾ ਦੀ ਬੰਦਗੀ ਕਰਨ ਦੀ ਪ੍ਰੇਰਨਾ ਦਿੱਤੀ। ਇਸ ਤੋਂ ਇਲਾਵਾ ਨਾਮਧਾਰੀ ਲਹਿਰ ਵਿੱਚ ਵੀ ਆਪ ਨੇ ਵਡਮੁੱਲਾ ਯੋਗਦਾਨ ਪਾਇਆ। ਉਨ੍ਹਾਂ ਨਾਮਧਾਰੀ ਸੀਡਜ਼ ਲਿਮਿਟਿਡ ਦੇ ਰਾਹੀਂ ਵੀ ਲੋਕਾਂ ਦੀ ਸੇਵਾ ਕੀਤੀ।

ਮਹਾਰਾਜ ਬੀਰ ਸਿੰਘ ਨਾਮਧਾਰੀ ਨੇ ਆਖਰੀ ਸਾਹ 11 ਅਕਤੂਬਰ, ਦਿਨ ਸ਼ਨੀਵਾਰ ਨੂੰ ਤੜਕੇ ਪੰਜ ਵਜੇ ਆਪਣੇ ਪਿਤਾ ਜੀ ਦੀ ਯਾਦ ਵਿੱਚ ਬਣੇ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਵਿਖੇ ਲਿਆ। ਉਨ੍ਹਾਂ ਨਮਿੱਤ ਰੱਖੇ ਗਏ ਸਹਿਜ ਪਾਠਾਂ ਦੇ ਭੋਗ 15 ਅਕਤੂਬਰ ਨੂੰ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿਖੇ ਪਾਏ ਗਏ।

- ਪੁਨੀਤ ਬਾਵਾ

# ਮਹਾਰਾਜ ਬੀਰ ਸਿੰਘ ਜੀ ਦੇ ਦੇਹਾਂਤ 'ਤੇ ਦੁੱਖ ਦਾ ਪ੍ਰਗਟਾਵਾ

ਸਿਰਸਾ - ਨਾਮਧਾਰੀ ਸਮਾਜ ਦੀ ਚਰਚਿਤ ਧਾਰਮਿਕ ਸ਼ਖਸੀਅਤ ਮਹਾਰਾਜ ਬੀਰ ਸਿੰਘ ਦੇ ਸਰੀਰ ਤਿਆਗ ਦਿੱਤੇ ਜਾਣ 'ਤੇ ਇੱਥੋਂ ਦੀਆਂ ਵੱਖ ਵੱਖ ਸਿਆਸੀ, ਸਮਾਜਕ ਅਤੇ ਧਾਰਮਕ ਜਥੇ ਬੰਦੀਆਂ ਨੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਮਹਾਰਾਜ ਬੀਰ ਸਿੰਘ ਦੇ ਅੰਤਮ ਦਰਸ਼ਨਾਂ ਲਈ ਸਿਰਸਾ ਤੋਂ ਵੱਡੀ ਗਿਣਤੀ ਵਿੱਚ ਨਾਮਧਾਰੀ ਸਮਾਜ ਦੇ ਲੋਕਾਂ ਨੇ ਲੁਧਿਆਣਾ ਵੱਲ ਵਹੀਰਾਂ ਘੱਤ ਦਿੱਤੀਆਂ। ਉਨ੍ਹਾਂ ਦਾ ਜਨਮ ਸਤਿਗੁਰੂ ਪ੍ਰਤਾਪ ਸਿੰਘ ਅਤੇ ਮਾਤਾ ਭੁਪਿੰਦਰ ਕੌਰ ਦੀ ਕੁੱਖੋਂ ਅਕਤੂਬਰ 1923 ਈ. ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ। ਉਨ੍ਹਾਂ ਨੇ ਆਪਣੀ ਮੁੱਢਲੀ ਸਿੱਖਿਆ ਨਾਮਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਤੋਂ ਪ੍ਰਾਪਤ ਕੀਤੀ। ਜਿੱਥੇ ਉਹ ਇੱਕ ਉਘੇ ਪੱਤਰਕਾਰ ਸਨ ਉਥੇ ਉਹ ਇੱਕ ਵਧੀਆ ਪਾਇਲਟ ਵੀ ਕੁੱਝ ਸਮੇਂ ਲਈ ਰਹੇ। 85 ਵਰ੍ਹਿਆਂ ਦੇ ਮਹਾਰਾਜ ਬੀਰ ਸਿੰਘ ਨੂੰ ਦੋ ਦਿਨ ਪਹਿਲਾਂ ਬਿਮਾਰ ਹੋਣ 'ਤੇ ਲੁਧਿਆਣਾ ਦੇ ਅਪੋਲੋ ਹਸਪਤਾਲ ਦਾਖਲ ਕਰਵਾਇਆ ਗਿਆ। ਜਿੱਥੇ ਉਨ੍ਹਾਂ ਨੇ ਆਖਰੀ ਸਾਹ ਲਿਆ। ਮਹਾਰਾਜ ਬੀਰ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਦੇ ਛੋਟੇ ਸਪੁੱਤਰ ਸਨ। ਉਨ੍ਹਾਂ ਦੀ ਨਿਗਰਾਨੀ ਵਿੱਚ ਜੀਵਨ ਨਗਰ ਤੋਂ ਨਾਮਧਾਰੀ ਪੰਥ ਦਾ ਬੁਲਾਰਾ 'ਸਤਿਜੁਗ' ਕਈ ਸਾਲ ਤੱਕ ਛੱਪਦਾ ਰਿਹਾ ਜੋ ਬਾਅਦ ਵਿੱਚ ਦਿੱਲੀ ਤਬਦੀਲ ਹੋ ਗਿਆ। ਉਨ੍ਹਾਂ ਵਲੋਂ ਲਿਖੀ ਪੁਸਤਕ 'ਨਾਮਧਾਰੀ ਅਤੇ ਕਾਂਗਰਸ' ਇੱਕ ਇਤਿਹਾਸਕ ਦਸਤਾਵੇਜ ਹੈ। ਉਹ ਸੰਗੀਤ ਵਿਦਿਆ ਦੇ ਵੀ ਬਹੁਤ ਨਿਪੁੰਨ ਸਨ ਅਤੇ ਨਾਮਧਾਰੀ ਮੇਲਿਆਂ 'ਤੇ ਰਾਗਾਂ 'ਚ ਗੁਰਬਾਣੀ ਦਾ ਕੀਰਤਨ ਕਰਦੇ ਸਨ ਅਤੇ ਇਸਦੀ ਸਿੱਖਿਆ ਦਿੰਦੇ ਸਨ। ਆਪਣੀ ਧਾਰਮਕ ਸ਼ਖਸੀਅਤ ਕਰਕੇ ਉਹ ਨਾਮਧਾਰੀ ਪੰਥ ਤੋਂ ਇਲਾਵਾ ਦੇਸ਼ ਵਿਦੇਸ਼ ਅਤੇ ਕਈ ਚੋਟੀ ਦੇ ਰਾਜਨੀਤਕ ਵਿਅਕਤੀਆਂ ਦੇ ਵੀ ਹਰਮਨ ਪਿਆਰੇ ਸਨ। ਉਨ੍ਹਾਂ ਦੇ ਵੱਡੇ ਭਰਾਤਾ ਸਤਿਗੁਰੂ ਜਗਜੀਤ ਸਿੰਘ ਜੀ ਪੰਥ ਦੀ ਅਗਵਾਈ ਕਰ ਰਹੇ ਹਨ। ਮਹਾਰਾਜ ਬੀਰ ਸਿੰਘ ਜੀ ਆਪਣੇ ਪਿੱਛੇ ਆਪਣੀ ਪਤਨੀ ਅਤੇ ਦੋ ਸਪੁੱਤਰ ਠਾਕੁਰ ਦਲੀਪ ਸਿੰਘ ਜੀ ਅਤੇ ਠਾਕੁਰ ਉਦੈ ਸਿੰਘ ਜੀ ਸਮੇਤ ਭਰਵਾਂ ਪਰਿਵਾਰ ਛੱਡ ਗਏ ਹਨ। ਉਨ੍ਹਾਂ ਦਾ ਵਿਛੋੜਾ ਨਾਮਧਾਰੀ ਪੰਥ ਲਈ ਇੱਕ ਅਸਹਿ ਘਟਨਾ ਹੈ।

ਇਲਾਕੇ ਦੀਆਂ ਬਹੁਤ ਸਾਰੀਆਂ ਸ਼ਖਸੀਅਤਾਂ ਮਹਾਰਾਜ ਬੀਰ ਸਿੰਘ ਦੀ ਦੇ ਵਿਛੋੜੇ ਉਤੇ ਦੁੱਖ ਦਾ ਪ੍ਰਗਟਾਵਾ ਕੀਤਾ ਜਿਨ੍ਹਾਂ ਵਿੱਚ ਕਰਤਾਰ ਸਿੰਘ ਦਮਦਮਾ, ਹਰਚਰਨ ਸਿੰਘ ਤੇ ਮੁਖਤਿਆਰ ਸਿੰਘ ਦਮਦਮਾ, ਬਲੌਰ ਸਿੰਘ, ਸਰਪੰਚ ਸੁਵਿੰਦਰ ਸਿੰਘ ਦਮਦਮਾ, ਸੰਤ ਨਗਰ ਤੋਂ ਮਹਿੰਦਰ ਸਿੰਘ ਭਗਤ, ਕਰਮ ਸਿੰਘ ਭੰਗੂ, ਹਰਜਿੰਦਰ ਸਿੰਘ ਤੇ ਸਰਪੰਚ ਗੁਰਜੀਤ ਸਿੰਘ ਸੰਧੂ, ਕਰੀਵਾਲਾ ਤੋਂ ਨੰਬਰਦਾਰ ਸੁਖਦੇਵ ਸਿੰਘ, ਬਲਦੇਵ ਸਿੰਘ ਤੇ ਇਕਬਾਲ ਸਿੰਘ ਝੱਬਰ, ਮਹਿੰਦਰ ਸਿੰਘ, ਸੱਤਪਾਲ ਸਿੰਘ, ਬਲਦੇਵ ਸਿੰਘ, ਜੀਵਨ ਨਗਰ ਤੋਂ ਦਰਸ਼ਨ ਸਿੰਘ, ਕਾਮਰੇਡ ਜਸਵੰਤ ਸਿੰਘ ਜੋਸ਼, ਕਾਮਰੇਡ ਸੁਵਰਨ ਸਿੰਘ ਵਿਰਕ, ਇਨੈਲੋ ਆਗੂ ਕਸ਼ਮੀਰ ਸਿੰਘ ਕਰੀਵਾਲਾ, ਸਾਬਕਾ ਵਿਧਾਇਕ ਭਾਗੀ ਰਾਮ, ਗੁਰਦਿਆਲ ਸਿੰਘ ਮੌਜੀ, ਕੰਗਣਪੁਰ ਤੋਂ ਪੂਰਨ ਸਿੰਘ ਪੱਧਰੀ, ਸੁਖਦੇਵ ਸਿੰਘ ਢਿਲੋਂ, ਰਾਣੀਆਂ ਤੋਂ ਮਾਸਟਰ ਸੰਪੂਰਨ ਸਿੰਘ, ਐਸ.ਪੀ.ਚੋਪੜਾ ਆਦਿ ਨੇ ਡੂੰਘੇ ਦੁੱਖ ਦਾ ਪ੍ਰਗਟਾਵਾ ਕੀਤਾ। ਹਰਿਆਣਾ ਪੱਤਰਕਾਰ ਸੰਘ ਦੇ ਸੂਬਾਈ ਮੀਤ ਪ੍ਰਧਾਨ ਸੁਰਿੰਦਰ ਸਿੰਘ ਭਾਟੀਆ, ਜਿਲਾ ਪ੍ਰਧਾਨ ਭੁਪਿੰਦਰ ਸਿੰਘ ਪੰਨੀਵਾਲੀਆ ਅਤੇ ਪੰਜਾਬੀ ਪੱਤਰਕਾਰ ਐਸੋਸੀਏਸ਼ਨ ਦੇ ਨਰਭਿੰਦਰ ਸਿੰਘ ਨੇ ਵੀ ਮਹਾਰਾਜ ਜੀ ਦੇ ਦੇਹਾਂਤ 'ਤੇ ਦੁੱਖ ਦਾ ਪ੍ਰਗਟਾਵਾ ਕੀਤਾ।

# ਮਹਾਰਾਜ ਬੀਰ ਸਿੰਘ ਜੀ ਦੀ ਇੱਕ ਪੁਰਾਣੀ ਰਚਨਾ

# ਸੰਗੀਤ ਚਰਚਾ

ਉਸਤਾਦ ਮੌਲਦਾਰ ਖਾਂ ਸਾਹਿਬ ਜੋ ਤਲਵੰਡੀ ਘਰਾਣੇ ਦੇ ਰੁਕਨ ਸਨ, ਉਸਤਾਦ ਊਧੋ ਖਾਂ ਜੀ ਦੇ ਉਸਤਾਦ ਮੌਲਾ ਬਖਸ਼ ਜੀ ਦੇ ਉਸਤਾਦ ਸਨ। ਉਸਤਾਦ ਊਧੋ ਖਾਂ ਜੀ ਅਤੇ ਉਸਤਾਦ ਭਾਈ ਹਰਨਾਮ ਸਿੰਘ ਜੀ ਤੋਂ ਨਾਮਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕ੍ਰਿਪਾ ਕਰਕੇ ਵਿਦਿਆਰਥੀਆਂ ਨੂੰ ਸੰਗੀਤ ਵਿਦਿਆ ਦਾ ਦਾਨ ਇਹਨਾਂ ਅਧਿਆਪਕਾਂ ਰਾਹੀਂ ਦੁਆਇਆ ਜਿਨ੍ਹਾਂ ਵਿੱਚ ਲੇਖਕ ਵੀ ਹੈ। ਸਭ ਤੋਂ ਪਹਿਲੇ ਸੰਗੀਤ ਅਧਿਆਪਕ ਉਸਤਾਦ ਹਰਨਾਮ ਸਿੰਘ ਜੀ ਸੰਗੀਤ ਆਚਾਰੀਆ ਸਨ। ਉਸਤਾਦ ਊਧੋ ਖਾਂ ਜੀ ਦੇ ਸਪੁੱਤਰ ਰਹੀਮ ਬਖਸ਼ ਜੀ ਕੁੱਝ ਚਿਰ ਸੰਗੀਤ ਸਿੱਖਿਆ ਦਿੰਦੇ ਰਹੇ। ਉਸਤਾਦ ਊਧੋ ਖਾਂ ਜੀ ਨੂੰ ਸੰਗ੍ਰਹਿਣੀ ਦੀ ਬਿਮਾਰੀ ਹੋ ਗਈ ਅਤੇ ਡਾਕਟਰ ਹਕੀਮਾਂ ਵਲੋਂ ਨਿਰਾਸ਼ ਹੋ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਰਨ ਆਏ। ਸ੍ਰੀ ਸਤਿਗੁਰੂ ਜੀ ਨੇ ਇਹਨਾਂ ਨੂੰ ਰੋਗ ਮੁਕਤ ਕਰ ਦਿੱਤਾ ਅਤੇ ਇਹਨਾਂ ਪਾਸੋਂ ਵਿਦਿਆਲੇ ਦੇ ਬੱਚਿਆਂ ਨੂੰ ਵਿਸ਼ੇਸ਼ ਕਰਕੇ ਧ੍ਰੁਵਪਦ ਦੀ ਸਿੱਖਿਆ ਦਿਲਵਾਈ।

ਪੰਡਿਤ ਮਹਾਂ ਦੇਵ ਜੀ ਜੈਪੁਰ ਕਥਕ ਘਰਾਣੇ ਦੇ ਮਹਾਨ ਵਿਦਵਾਨ ਸਨ। ਨ੍ਰਿਤਕਾਰੀ ਅਤੇ ਧ੍ਰੁਵਪਦ ਗਾਇਨ ਵਿੱਚ ਖਾਸ ਕਰਕੇ ਵਿਲੰਬਿਤ ਲਯ ਵਿੱਚ ਧ੍ਰੁਵਪਦ ਗਾਇਨ ਕਰਨਾ ਇਹ ਇਹਨਾਂ ਦੀ ਵਿਸ਼ੇਸ਼ਤਾ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਉਸਤਾਦ ਭਾਈ ਨਸੀਰ ਜੀ ਦੇ ਨਾਲ ਇਹਨਾਂ ਕਈ ਵਾਰੀ ਆਪਣੀ ਗਾਇਕੀ ਸੁਣਾਈ। ਇਹਨਾਂ ਦਾ ਸਪੁੱਤਰ ਦਰਸ਼ਨ ਲਾਲ ਨ੍ਰਿਤ ਕਰਦਾ ਸੀ। ਬਜ਼ੁਰਗ ਹੋਣ ਕਰਕੇ ਆਪ ਨ੍ਰਿਤ ਤਾਂ ਨਹੀਂ ਕਰਦੇ ਸਨ ਪਰ ਹਾਵ ਭਾਵ ਦਿਖਾਉਣ ਵਿੱਚ ਆਪ ਦੀ ਕਮਾਲ ਸੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰੇਰਨਾ ਨਾਲ ਪੰਡਿਤ ਮਹਾਂ ਦੇਵ ਜੀ ਨੇ ਸ੍ਰੀ ਜੀਵਨ ਨਗਰ ਦੇ ਕੁੱਝ ਵਿਦਿਆਰਥੀਆਂ ਨੂੰ ਸੰਗੀਤ ਸਿੱਖਿਆ ਦਿੱਤੀ। ਜਿਹਨਾਂ ਵਿਚੋਂ ਹਰਭਜਨ ਸਿੰਘ, ਗੁਰਦੇਵ ਸਿੰਘ ਅਤੇ ਕੁੱਝ ਹੋਰ ਭੀ ਹਨ।

ਉਸਤਾਦ ਪਿਆਰਾ ਸਿੰਘ ਜੀ ਜੋ ਆਕਾਸ਼ਵਾਣੀ (ਆਲ ਇੰਡੀਆ ਰੇਡੀਓ) ਚੋਂ ਤਾਰ ਸ਼ਹਿਨਾਈ ਪ੍ਰਸਾਰਣ ਕਰਦੇ ਰਹਿੰਦੇ ਨੇ। ਸ੍ਰੀ ਸਤਿਗੁਰੂ ਜੀ ਦੀ ਪ੍ਰੇਰਨਾ ਨਾਲ ਉਹਨਾਂ ਤਾਰ ਸ਼ਹਿਨਾਈ ਦੀ ਸਿੱਖਿਆ ਗੁਰਦੇਵ ਸਿੰਘ ਅਤੇ ਬਲਜੀਤ ਸਿੰਘ ਨੂੰ ਦਿੱਤੀ ਹੈ।

ਉਸਤਾਦ ਹਾਫਿਜ਼ ਅਲੀ ਖਾਂ ਸਾਹਿਬ ਜੋ ਗਵਾਲੀਅਰ ਰਹਿਣ ਵਾਲੇ ਸਨ, ਉਹਨਾਂ ਰਬਾਬ ਨੂੰ ਨਵਾਂ ਰੂਪ ਦੇ ਕੇ ਉਸਦਾ ਨਾਮ ਸਰੋਦ ਰੱਖਿਆ। ਉਸਤਾਦ ਹਾਫਿਜ਼ ਅਲੀ ਖਾਂ ਸਾਹਿਬ ਦੇ ਸੁਯੋਗ ਸਪੁੱਤਰ ਉਸਤਾਦ ਅਮਜਦ ਅਲੀ ਖਾਂ ਇਸ ਵੇਲੇ ਅਪ੍ਰਮਾਣਿਕ ਸਰੋਦ ਵਾਦਕ ਹਨ ਅਤੇ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਇਨ੍ਹਾਂ ਤੋਂ ਸਰੋਦ ਵਾਦਨ ਦੀ ਸਿੱਖਿਆ ਗੁਰਦੇਵ ਸਿੰਘ ਨੇ ਪ੍ਰਾਪਤ ਕੀਤੀ ਹੈ।

ਕਈ ਨਵੇਂ ਸਾਜ਼ਾਂ ਦੀਆਂ ਰਚਨਾ ਹੋਈਆਂ ਹਨ, ਜਿਨ੍ਹਾਂ ਵਿਚੋਂ "ਸੰਤੂਰ" ਭੀ ਹੈ। ਸੰਤੂਰ ਵਾਦਕ ਪੰਡਤ ਸ਼ਿਵ ਕੁਮਾਰ ਸ਼ਰਮਾ ਸੰਤੂਰ ਵਾਦਨ ਕਰਦੇ ਹਨ, ਅਤੇ ਇਸ ਵਿਦਿਆ ਵਿੱਚ ਆਪਣਾ ਸਥਾਨ ਉਹ ਆਪ ਹੀ ਰੱਖਦੇ ਹਨ। ਪੰਡਤ ਜੀ ਸ੍ਰੀ ਸਤਿਗੁਰੂ ਜੀ ਦੇ ਬਹੁਤ ਪ੍ਰੇਮੀ ਹਨ। ਦੋ ਨਾਮਧਾਰੀ ਯੁਵਕ ਹਰਜਿੰਦਰ ਸਿੰਘ, ਕਿਰਨਪਾਲ ਸਿੰਘ ਇਨ੍ਹਾਂ ਤੋਂ ਸੰਤੂਰ ਵਾਦਨ ਦੀ ਸਿੱਖਿਆ ਬੰਬਈ ਵਿਖੇ ਪ੍ਰਾਪਤ ਕਰ ਰਹੇ ਹਨ।

ਇੱਕ ਬਹੁਤ ਪੁਰਾਣਾ ਅਤੇ ਕਠਿਨਾਈ ਨਾਲ ਵਜਾਇਆ ਜਾਣ ਵਾਲਾ ਸਾਜ "ਸਾਰੰਗੀ" ਹੈ। ਇਸਦਾ ਵਾਦਨ ਉਦਯਪੁਰ ਵਾਲੇ ਪੰਡਤ ਰਾਮ ਨਾਰਾਯਣ ਜੀ ਪੂਰਨ ਸਤਿਕਾਰ ਨਾਲ ਕਰਦੇ ਹਨ। ਸਾਰੰਗੀ ਵਜਾਉਣ ਵਾਲੇ ਦਾ ਨਾਮ ਜਦੋਂ ਕੋਈ ਲਵੇਗਾ, ਤਾਂ ਪੰਡਤ ਰਾਮ ਨਾਰਾਇਣ ਜੀ ਦਾ ਨਾਮ ਸਭ ਤੋਂ ਉਪਰ ਆਏਗਾ। ਸ੍ਰੀ ਸਤਿਗੁਰੂ ਜੀ ਦੀ ਆਗਿਆ ਨਾਲ ਦਿੱਲੀ ਦਾ ਨਵਯੁਵਕ, ਸੁਰਜੀਤ ਸਿੰਘ ਪੰਡਤ ਜੀ ਤੋਂ ਸਾਰੰਗੀ ਵਾਦਨ ਦੀ ਸਿੱਖਿਆ ਲੈ ਰਿਹਾ ਹੈ।

ਭਾਰਤ ਵਿੱਚ ਬੰਸਰੀ ਵਾਦਨ ਅਨਜਾਣੇ ਸਮੇਂ ਤੋਂ ਚਲਿਆ ਆ ਰਿਹਾ ਹੈ। ਇਸ ਵੇਲੇ ਪੰਡਤ ਹਰੀ ਪ੍ਰਸਾਦ ਜੀ ਚੌਰਸੀਆ ਸਰਵੋਚ ਬੰਸਰੀ ਵਾਦਕ ਹਨ। ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਜੰਮੂ ਵਾਲੇ ਸੱਤਪਾਲ ਸਿੰਘ ਜੀ ਇਨ੍ਹਾਂ ਤੋਂ ਬੰਸਰੀ ਵਾਦਨ ਦੀ ਸਿੱਖਿਆ ਪ੍ਰਾਪਤ ਕਰ ਰਹੇ ਹਨ।

ਮ੍ਰਿਦੰਗ ਦਾ ਦੂਸਰਾ ਨਾਮ ਪਖਾਵਜ ਹੈ। ਇਸਦਾ ਵਾਦਨ ਹੋਵੇ ਤਾਂ ਹੀ ਸੰਗੀਤ ਦਾ ਰਸ ਬਣਦਾ ਹੈ। ਪੁਰਾਣੇ ਸਮੇਂ ਵਿੱਚ ਬੜੇ ਮ੍ਰਿਦੰਗ ਵਾਦਕ ਹੋ ਚੁੱਕੇ ਹਨ। ਪਰ ਸਭ ਤੋਂ ਵਿਸ਼ੇਸ਼ ਸਥਾਨ ਕਦਊ ਸਿੰਘ ਜੀ ਦਾ ਮੰਨਿਆ ਜਾਂਦਾ ਹੈ। ਇਹ ਕੁੱਝ ਚਿਰ ਦਤੀਆ ਦੇ (ਝਾਂਸੀ ਪਾਸ ਪੁਰਾਣੀ ਇੱਕ ਰਿਆਸਤ) ਮਹਾਰਾਜਾ ਪਾਸ ਵੀ ਰਹੇ ਹਨ। ਇਹਨਾਂ ਬਾਰੇ ਕਈ ਕਥਾ ਪ੍ਰਸਿੱਧ ਹਨ। ਇੱਕ ਇਹ ਕਿ ਜਦੋਂ ਇਹਨਾਂ ਦਾ ਅਭਿਆਸ ਕਰਨ ਨੂੰ ਚਿਤ ਕਰਦਾ ਸੀ ਤਾਂ ਬਹੁਤ ਵਾਰੀ ਇਹ ਪੱਥਰ ਦੇ ਮ੍ਰਿਦੰਗ ਉਪਰ ਕਿਤਨਾ ਕਿਤਨਾ ਚਿਰ ਅਭਿਆਸ ਕਰਦੇ ਰਹਿਣ ਕਰਕੇ ਉਸ ਤੇ ਇਹਨਾਂ ਦੀਆਂ ਉਂਗਲਾਂ ਦੇ ਨਿਸ਼ਾਨ ਪਏ ਹੋਏ ਸਨ।

ਇਸ ਤੋਂ ਬਿਨਾ ਇੱਕ ਕਥਾ ਇਹ ਭੀ ਸੁਣੀ ਗਈ ਹੈ ਕਿ ਇੱਕ ਵਾਰੀ ਰਾਜਾ ਕਿਸੇ ਗੱਲ ਤੋਂ ਏਨ੍ਹਾਂ ਨਾਲ ਨਾਰਾਜ਼ ਹੋ ਗਿਆ ਅਤੇ ਉਸ ਨੇ ਇਹਨਾਂ ਨੂੰ ਖੂਨੀ ਹਾਥੀ ਤੋਂ ਮਰਵਾਉਣ ਦਾ ਹੁਕਮ ਦੇ ਦਿੱਤਾ। ਕਦਊ ਸਿੰਘ ਨੂੰ ਪੁੱਛਿਆ ਗਿਆ ਕਿ ਹੁਣ ਤੁਹਾਡੀ ਅੰਤਮ ਇੱਛਾ ਕੀ ਹੈ ? ਏਨ੍ਹਾਂ ਕਿਹਾ ਕਿ ਮੈਨੂੰ ਮੇਰਾ ਪਖਾਵਜ (ਮ੍ਰਿਦੰਗ) ਲਿਆ ਦਿਉ। ਜਿਸ ਮੈਦਾਨ ਵਿੱਚ ਏਨ੍ਹਾਂ ਨੂੰ ਹਾਥੀ ਤੋਂ ਮਰਵਾਇਆ ਜਾਣਾ ਸੀ ਉਥੇ ਸਭ ਦਰਸ਼ਕ ਰਾਜੇ ਦੇ ਸਮੇਤ ਦੇਖ ਰਹੇ ਸਨ। ਹਾਥੀ ਛੱਡ ਦਿੱਤਾ ਗਿਆ ਅਤੇ ਏਧਰ ਏਨ੍ਹਾਂ ਨੇ ਪਖਾਵਜ ਵਾਦਨ ਆਰੰਭ ਕਰ ਦਿੱਤਾ। ਹਾਥੀ ਆਯਾ, ਆ ਕੇ ਪਖਾਵਜ ਸੁਣ ਕੇ ਵਾਪਸ ਚਲਾ ਗਿਆ। ਕਦਊ ਸਿੰਘ ਨੂੰ ਕੁੱਝ ਨਹੀਂ ਕਿਹਾ। ਪਖਾਵਜ ਕਰਨ ਵਾਲੇ ਹੁਣ ਵੀ ਏਨ੍ਹਾਂ ਦਾ ਨਾਮ ਬਹੁਤ ਆਦਰ ਸਤਿਕਾਰ ਨਾਲ ਲੈਂਦੇ ਹਨ।

ਅੰਮ੍ਰਿਤਸਰ ਦੇ ਰਬਾਬੀਆਂ ਵਿਚੋਂ ਭਾਈ ਚਰਾਗ ਦੇ ਸਪੁੱਤਰ ਅਤੇ ਸ਼ਾਗਿਰਦ ਅਤੇ ਮੇਰੇ ਉਸਤਾਦ ਭਾਈ ਨਸੀਰ ਜੀ ਜਿਨ੍ਹਾਂ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬਹੁਤ ਸਨੇਹ ਸੀ, ਜਿਨ੍ਹਾਂ ਨੇ ਕਿਤਨੀ ਵਾਰੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਬਾਰ ਵਿੱਚ ਅਨੇਕਾਂ ਧ੍ਰੁਵਪਦ ਅਤੇ ਹੋਰ ਗਾਇਕਾਂ ਨਾਲ ਪਖਾਵਜ ਵਾਦਨ ਕਰਕੇ ਸ੍ਰੀ

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪ੍ਰਸੰਨਤਾ ਪ੍ਰਾਪਤ ਕੀਤੀ, ਇਹ ਭੀ ਕਦਉ ਸਿੰਘ ਜੀ ਦੇ ਘਰਾਣੇ ਦੇ ਹੀ ਸ਼ਾਗਿਰਦ ਸਨ।

ਉਸਤਾਦ ਭਾਈ ਨਸੀਰ ਜੀ ਦੇ ਕਈ ਸ਼ਾਗਿਰਦ ਸਨ। ਜਿਨ੍ਹਾਂ ਵਿਚੋਂ ਇੱਕ ਭਾਈ ਨਿਹਾਲ ਸਿੰਘ ਭੀ ਸੀ। ਭਾਈ ਨਿਹਾਲ ਸਿੰਘ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਤਬਲਾ ਵਾਦਨ ਕਰਦੇ ਰਹੇ ਹਨ ਅਤੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਬਾਰ ਵਿੱਚ ਵੀ ਆਪ ਨੇ ਬਹੁਤ ਸਮਾਂ ਤਬਲਾ ਵਾਦਨ ਕੀਤਾ ਹੈ। ਇਹਨਾਂ ਦੇ ਕਈ ਸ਼ਾਗਿਰਦ ਇਸ ਦਰਬਾਰ ਵਿੱਚ ਹਨ ਜਿਨ੍ਹਾਂ ਵਿਚੋਂ ਪ੍ਰਮੁੱਖ ਸੁਖਵਿੰਦਰ ਸਿੰਘ (ਪਿੰਕੀ) ਹੈ। ਕਰੀਬ ਅੱਠ ਮਹੀਨੇ ਹੋਏ ਹਨ, ਕੁੱਝ ਚਿਰ ਬਿਮਾਰ ਰਹਿ ਕੇ, ਸ੍ਰੀ ਜੀਵਨ ਨਗਰ ਭਾਈ ਜੀ ਦਾ ਸਰੀਰ ਚਲ ਗਿਆ ਹੈ -

ਪਖਾਵਜ ਵਾਦਨ ਵਿੱਚ ਦਿੱਲੀ ਨਿਵਾਸੀ ਪੰਡਤ ਗੋਪਾਲ ਦਾਸ ਇਸ ਵੇਲੇ ਪ੍ਰਸਿੱਧ ਹਨ। ਅਰਜਨ ਸੇਜਵਾਲ ਜੀ ਬੰਬਈ ਵਿੱਚ ਮੰਨੇ ਹੋਏ ਪਖਾਵਜੀ ਹਨ। ਪਰ ਸੁਆਮੀ ਪਾਗਲ ਦਾਸ ਜੀ ਅਯੁਧਿਆ (ਉੱਤਰ ਪ੍ਰਦੇਸ) ਪਖਾਵਜ ਵਿੱਚ ਆਪਣਾ ਵਿਸ਼ੇਸ਼ ਸਥਾਨ ਰੱਖਦੇ ਹਨ।

ਇਸ ਵੇਲੇ ਭਾਰਤ ਵਿੱਚ ਤਬਲਾ ਵਾਦਨ ਵਿੱਚ ਗਤ ਤੋੜਾ ਤੇ ਹੋਰ ਵਿਦਿਆ ਦਾ ਕਮਾਲ ਜੋ ਬਨਾਰਸ ਦੇ ਪੰਡਤ ਕ੍ਰਿਸ਼ਨ ਮਹਾਰਾਜ ਅਤੇ ਪੰਡਤ ਸ਼ਾਂਤਾ ਪ੍ਰਸਾਦ ਜੀ ਨੂੰ ਹਾਸਲ ਹੈ, ਉਹ ਹੋਰ ਕਿਸੇ ਪਾਸ ਨਹੀਂ। ਉਪਰੋਕਤ ਸੁਖਵਿੰਦਰ ਸਿੰਘ (ਪਿੰਕੀ) ਨੇ ਆਰੰਭਕ ਸਿੱਖਿਆ ਭਾਈ ਨਿਹਾਲ ਸਿੰਘ ਜੀ ਤੋਂ ਅਤੇ ਬਾਅਦ ਵਿੱਚ ਪੰਡਤ ਕ੍ਰਿਸ਼ਨ ਮਹਾਰਾਜ ਜੀ ਤੋਂ ਪ੍ਰਾਪਤ ਕੀਤੀ ਹੈ।

ਭਾਰਤੀ ਨ੍ਰਿਤਯ ਕਲਾ ਦਾ ਪ੍ਰਦਰਸ਼ਨ ਕਰਨ ਵਾਲੇ ਪ੍ਰਸਿੱਧ ਕਲਾਕਾਰ ਪੰਡਤ ਬਿਰਜੂ ਮਹਾਰਾਜ ਹਨ। ਆਪ ਦਿੱਲੀ ਦੀ ਸੰਸਥਾ ਭਾਰਤੀਯ ਕਲਾ ਕੇਂਦਰ ਦੇ ਮੁਖੀ ਹਨ। ਨ੍ਰਿਤਯ ਕਲਾ ਆਪ ਦੀ ਅਪ੍ਰਮਾਣੀਕ ਹੈ। ਆਪ ਭੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰੇਮੀ ਹਨ ਅਤੇ ਇੱਕ ਲੜਕਾ ਅਮਰ ਸਿੰਘ ਏਨਾ ਤੋਂ ਨ੍ਰਿਤਯ ਕਲਾ ਦੀ ਸਿੱਖਿਆ ਪ੍ਰਾਪਤ ਕਰ ਰਿਹਾ ਹੈ।

ਨ੍ਰਿਤਯ ਕਲਾ ਦੇ ਮਹਾਨ ਵਿਦਵਾਨ ਪੰਡਤ ਦੁਰਗਾ ਲਾਲ ਜੀ ਨੇ ਵੀ ਇਸ ਕਲਾ ਵਿੱਚ ਬਹੁਤ ਯੋਗਤਾ ਹਾਸਲ ਕੀਤੀ ਹੈ ਅਤੇ ਸੰਗੀਤ ਸੰਸਾਰ ਵਿੱਚ ਬਹੁਤ ਪ੍ਰਸਿੱਧੀ ਪਾਈ ਹੈ।

## ਗੁਰਬਾਣੀ ਸੰਗੀਤ -

ਸੰਗੀਤ ਆਚਾਰਯ, ਉਸਤਾਦ ਹਰਨਾਮ ਸਿੰਘ ਜੀ ਚਵਿੰਡੇ ਵਾਲੇ ਜੋ ਨਾਮਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਸੰਗੀਤ ਵਿਦਿਆ ਦੇ ਸਰਬ ਪ੍ਰਥਮ ਅਧਿਆਪਕ ਸਨ। ਆਪ ਕਈ ਵਾਰ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵੀ ਜਾਂਦੇ ਰਹਿੰਦੇ ਅਤੇ ਉਥੇ ਰਬਾਬੀਆਂ ਨਾਲ ਗਾਇਨ ਵਾਦਨ ਕਰਦੇ ਰਹਿੰਦੇ। ਆਪ ਜੀ ਕਈ ਸਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿੱਚ ਕੀਰਤਨ ਕਰਦੇ ਰਹੇ ਹਨ। ਆਪ ਵਿਲੰਬਿਤ ਲਯ ਵਿੱਚ ਬਹੁਤ ਦ੍ਰਿੜ੍ਹਤਾ ਨਾਲ ਗਾਇਨ ਕਰਦੇ ਸਨ। ਉਹਨਾਂ ਦੇ ਇਸ ਗੁਣ ਦੀ ਅੰਸ਼ ਮਾਤ੍ਰ ਉਨ੍ਹਾਂ ਦੇ ਸ਼ਾਗਿਰਦਾਂ ਵਿੱਚ ਭੀ ਹੈ। ਇੱਕ ਵਾਰੀ ਛੇ ਮਹੀਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੌਰੇ ਨਾਲ ਰਹੇ ਅਤੇ ਛਿਆਂ ਮਹੀਨਿਆਂ ਵਿੱਚ ਕੋਈ ਸ਼ਬਦ ਬਾਣੀ ਜਾਂ ਤਰਜ਼ ਦੇ ਰੂਪ ਵਿੱਚ ਦੂਜੀ ਵਾਰ ਨਹੀਂ ਪੜ੍ਹਿਆ।

ਉਸਤਾਦ ਹਰਨਾਮ ਸਿੰਘ ਜੀ, ਜੱਟਾਂ ਦੇ ਘਰ ਜਨਮ ਹੋਣ ਦੇ ਬਾਵਜੂਦ ਸੰਗੀਤ ਵਿਦਿਆ ਵਿੱਚ ਆਪਣਾ ਵਿਸ਼ੇਸ਼ ਸਥਾਨ ਰੱਖਦੇ ਸਨ। ਪਹਿਲਾਂ ਆਪ ਕੇਵਲ ਗੁਰਮੁਖੀ ਅੱਖਰਾਂ ਤੋਂ ਜਾਣੂ ਸਨ। ਗੁਰਬਾਣੀ ਪੜ੍ਹਨੀ ਅਤੇ ਗੁਰਮੁਖੀ ਵਿੱਚ ਲਿਖ ਲੈਣਾ ਹੀ ਜਾਣਦੇ ਸਨ। ਜਿਨ੍ਹਾਂ ਦਿਨਾਂ ਵਿੱਚ ਆਪ ਨਾਮਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਸੰਗੀਤ ਸਿੱਖਿਆ ਦੇ ਰਹੇ ਸਨ, ਉਨ੍ਹਾਂ ਦਿਨਾਂ ਵਿੱਚ ਹੀ ਆਪ ਨੇ ਉਰਦੂ ਪੜ੍ਹਿਆ ਅਤੇ ਉਸ ਵੇਲੇ ਰਾਗ ਵਿਦਿਆ ਸਬੰਧੀ, ਰਾਜਾ ਨਵਾਬ ਅਲੀ ਦੀ ਉਰਦੂ ਵਿੱਚ ਛਪੀ ਹੋਈ ਕਿਤਾਬ ਤੋਂ ਬੱਚਿਆਂ ਨੂੰ ਸਿਖਾਏ ਹੋਏ ਰਾਗਾਂ ਦੇ ਤੀਬਰ-ਕੋਮਲ ਸੁਰਾਂ ਅਤੇ ਵੱਖ ਵੱਖ ਤਾਲਾਂ ਦੀ ਜਾਣਕਾਰੀ ਕਰਾਈ। ਆਪ ਤੌਰ ਤੇ ਆਪ ਤਾਊਸ ਵਜਾਉਂਦੇ ਹੁੰਦੇ ਸਨ, ਜਾਂ ਕਦੀ ਗਾਇਨ ਕਰਨ ਵੇਲੇ ਤਾਨਪੁਰਾ ਲੈਂਦੇ। ਸੰਗੀਤ ਕਲਾ ਤੋਂ ਮੂਲੋਂ ਹੀ ਅਨਜਾਣ ਬੱਚਿਆਂ ਨੂੰ ਸੁਰ ਤਾਲ ਸ਼ਬਦ ਅਤੇ ਲਯ ਦੀ ਸਿੱਖਿਆ ਦੇ ਕੇ ਉਹਨਾਂ ਨੂੰ ਇਸ ਯੋਗ ਬਣਾ ਦਿੱਤਾ ਕਿ ਅੰਮ੍ਰਿਤਸਰ ਤੋਂ ਉਸ ਵੇਲੇ ਦੇ ਪ੍ਰਸਿੱਧ ਤਬਲਾਕਾਰ ਭਾਈ ਰੱਖਾ ਜੀ ਨੇ ਆ ਕੇ ਬੱਚਿਆਂ ਨਾਲ ਪਖਾਵਜ ਦੀ ਸੰਗਤ ਕੀਤੀ। ਤਦ ਰੱਖਾ ਜੀ ਮੰਨ ਗਏ ਕਿ ਇਹਨਾਂ ਬੱਚਿਆਂ ਜੈਸੀ ਲਯ ਦੀ ਦ੍ਰਿੜ੍ਹਤਾ ਹੋਰ ਕਿਤੇ ਨਹੀਂ ਵੇਖੀ। ਇਸੇ ਤਰ੍ਹਾਂ ਭਾਰਤ ਭਰ ਵਿੱਚ ਪ੍ਰਸਿੱਧ ਤਬਲਾ ਉਸਤਾਦ ਮੀਆਂ ਕਾਦਰ ਬਖਸ਼ ਜੀ ਭੀ ਦੋ ਵਾਰ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿੱਚ ਹਾਜ਼ਰ ਹੋਏ। ਉਹਨਾਂ ਭੀ ਬੱਚਿਆਂ ਨਾਲ ਤਬਲਾ ਵਜਾਇਆ ਅਤੇ ਲਯ ਦੀ ਦ੍ਰਿੜ੍ਹਤਾ ਵੇਖ ਕੇ ਬਹੁਤ ਪ੍ਰਸੰਨ ਹੋਏ।

ਉਸਤਾਦ ਹਰਨਾਮ ਸਿੰਘ ਜੀ ਨੇ ਪੰਜਾਹ ਸਾਲ ਦੀ ਉਮਰ ਵਿੱਚ ਸੰਸਕ੍ਰਿਤ ਪੜ੍ਹੀ। ਲਘੂ ਸਿਧਾਂਤ ਕੰਮ ਦੇ ਕਈ ਸੂਤ੍ਰ ਆਪ ਨੂੰ ਜਬਾਨੀ ਯਾਦ ਸਨ। ਕਈ ਸ਼ਬਦਾਂ ਦੇ ਮੂਲ ਕੀ ਹਨ, ਸੰਸਕ੍ਰਿਤੀ ਸੂਤਰਾਂ ਵਿੱਚੋਂ ਆਪ ਉਨ੍ਹਾਂ ਦੀ ਵਿਆਖਿਆ ਕਰਕੇ ਦੱਸਦੇ ਰਹਿੰਦੇ ਸਨ। ਸ੍ਰੀ ਭੈਣੀ ਸਾਹਿਬ ਤੋਂ ਉੱਤਰ ਵਾਲੇ ਪਾਸੇ ਕਰੀਬ ਡੇਢ ਮੀਲ ਦੀ ਦੂਰੀ 'ਤੇ 'ਪੰਜੇਟਾ' ਨਾਮ ਦਾ ਪਿੰਡ ਹੈ। ਇੱਥੋਂ ਦੇ ਸੰਸਕ੍ਰਿਤ ਦੇ ਵਿਦਵਾਨ ਪੰਡਤ ਹਰਬੰਸ ਲਾਲ ਜੀ ਨਾਲ, ਉਸਤਾਦ ਜੀ ਬਹੁਤ ਵਾਰੀ ਸੰਸਕ੍ਰਿਤ ਭਾਸ਼ਾ ਸਬੰਧੀ ਚਰਚਾ ਕਰਦੇ ਰਹਿੰਦੇ।

ਦਿਲਰੁਬਾ (ਤਾਊਸ) ਤੇ ਤਰਬਾ ਵਜਾਉਣ ਦੀ ਕਾਢ ਉਨ੍ਹਾਂ ਦੀ ਹੈ। ਚੀਨੀ ਦੀਆਂ ਪਿਆਲੀਆਂ ਵਿੱਚ ਪਾਣੀ ਪਾ ਕੇ ਵਜਾਏ ਜਾਣ ਵਾਲੇ (ਜਲਤਰੰਗ) ਵਰਗੀ ਆਵਾਜ਼ ਨਾਲ ਤਰਬ ਵਾਦਨ ਭੀ ਬਹੁਤ ਆਨੰਦਿਤ ਕਰਦਾ ਹੈ। ਇਹ ਵਿਸ਼ੇਸ਼ ਸਿੱਖਿਆ ਉਨ੍ਹਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਕੁੱਝ ਹੋਰ ਬੱਚਿਆਂ ਨੂੰ ਵੀ ਦਿੱਤੀ। ਭਾਰਤ ਦੇ ਉਚ ਕੋਟੀ ਦੇ ਸੰਗੀਤਕਾਰ ਜਦ ਕਦੀ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਾਸ ਆਉਂਦੇ ਹਨ ਤਦ ਉਚੇਚ ਕਰਕੇ ਤਰਬ ਵਾਦਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਾਸੋਂ ਸੁਣਦੇ ਹਨ ਅਤੇ ਬਹੁਤ ਪ੍ਰਸ਼ੰਸਾ ਕਰਦੇ ਹਨ। ਸ੍ਰੀ ਸਤਿਗੁਰੂ ਜੀ ਦਾ ਤਰਬ ਵਾਦਨ ਐਸਾ ਕਠਿਨ ਤਾਲ ਯੁਕਤੀ ਹੈ ਜੋ ਆਪਣਾ ਪ੍ਰਮਾਣ ਆਪ ਹੀ ਹੈ।

ਉਸਤਾਦ ਹਰਨਾਮ ਸਿੰਘ ਜੀ ਕੇਵਲ ਰਾਗੀ ਹੀ ਨਹੀਂ ਸਨ, ਕਾਵਯ ਵਿਦਿਆ ਭੀ ਉਨ੍ਹਾਂ ਦੀ ਕਮਾਲ ਦੀ ਸੀ। ਜਿਨ੍ਹਾਂ ਦਿਨਾਂ ਵਿੱਚ ਆਪ ਸ੍ਰੀ ਭੈਣੀ ਸਾਹਿਬ ਵਿਖੇ ਵਿਦਿਆਰਥੀਆਂ ਨੂੰ ਰਾਗ-ਵਿਦਿਆ ਦੀ ਸਿੱਖਿਆ ਦਿੰਦੇ ਰਹੇ ਹਨ, ਉਨ੍ਹਾਂ ਦਿਨਾਂ ਵਿੱਚ ਕੀਤੀਆਂ ਹੋਈਆਂ ਉਨ੍ਹਾਂ ਦੀਆਂ ਕਾਵਯ ਰਚਨਾ ਵਿਚੋਂ ਕੁੱਝ ਉਦਾਹਰਣ ਨਿਮਨ ਲਿਖਤ ਹਨ -

ਰਾਗ ਕਾਲੰਗੜਾ ਸੂਰ ਤਾਲ ਵਿੱਚ ਸਤਿਗੁਰੂ ਨਾਨਕ ਦੇਵ ਜੀ ਦੀ ਸਿਫਤ :-

ਤਾਰ ਸੰਸਾਰ ਅਰ ਨਾਮ ਆਧਾਰ ਦੇ,
ਨਾਨਕ ਗੁਰੂ ਵਲੀ ਪੀਰਾਨ ਪੀਰ।
ਪਰੇ ਜੋ ਸਰਨ ਸੋਊ ਜਲਧ ਸੇ ਪਾਰ ਕੀਏ,
ਨਾਨਕ ਗੁਰੂ ਵਲੀ ਧੀਰਾਨ ਧੀਰ।
ਸਾਂਗ ਕੀ ਮੁਸ਼ਟ ਸੇ ਤਖਤ ਤਾਜੋ ਦੀਏ,
ਨਾਨਕ ਗੁਰੂ ਵਲੀ ਮੀਰੀਨ ਮੀਰ।
ਕਹਤ ਹਰਨਾਮ ਹਰੀ ਦੀਨਨ ਪ੍ਰਤਿਪਾਲ ਕਰੀ
ਨਾਨਕ ਗੁਰੂ ਹਰੀ ਪੀਰਾਨ ਪੀਰ।

ਰਾਗ ਸੰਧੂਰੀ ਟੋਡੀ ਝਬ ਤਾਲ ਵਿੱਚ ਸ੍ਰੀ ਦਸ਼ਮੇਸ਼ ਜੀ ਦੀ ਉਸਤਿਤ :-

ਕਲਗੀ ਹੈ ਸੀਸ ਜਾਂਕੇ ਮਸਤਕ ਜਿਗਾ ਦਿਪੈ,
ਕਾਨੋਂ ਮੇਂ ਕੁੰਡਲ ਸੁ ਕੰਦਨ ਛਜੇ ਹੈ।
ਗੁਰ ਸਰੂਪ ਬੀਰ ਰੂਪ ਅਨੂਪ,
ਕਾਂਧੇ ਕਮਠਾ ਔ ਤਰਕਸ ਸਜੇ ਹੈ।
ਹਾਥ ਪੈ ਬਾਜ ਕਟ ਅਸੀ ਸੁਕਸੀ ਹੈ,
ਆਗੇ ਹੈ, ਸਿੰਘ ਸਾਥ ਧੌਸਾ ਬਜੇ ਹੈ।
ਕਹਿਤ ਹਰਿਨਾਮ ਹਰੀ ਰਾਜ ਭੋਗ ਗੁਰੂ ਕਰੀ,
ਅਰੀ ਅਗਯਾਨ ਜਾਂਕੇ ਆਗੇ ਭਜੇ ਹੈ

ਇਸੇ ਰਾਗ ਅਤੇ ਤਾਲ ਵਿੱਚ ਇੱਕ ਹੋਰ ਰਚਨਾ ਹੈ ਜਿਸ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਉਸਤਤਿ ਕੀਤੀ ਹੈ :-

ਸ੍ਵੇਤ ਸਜੀ ਉਸਨੀਸ਼ ਜਿਸੇ
ਸੁਭ ਭਾਲ ਧਰਿਓ ਹੈ ਤੇਜ ਕਾਰਾ।
ਸੁੰਦਰ ਸ੍ਵੇਤ ਸੁ ਮਾਲ ਸੁਭੈ
ਦੀਰਘ ਜਾਹਿ ਗਰੀਵ ਅਪਾਰਾ।
ਸ੍ਵੈਤ ਸੁ ਬਰਨ ਸੁਭੰਗ ਸਜੇ ਹੈ
ਗਿਆਨ ਸੁ ਭਾਨ ਰਿਦੈ ਉਜਯਾਰਾ।
ਕਹਿਤ ਹਰੀ ਹਰਿਨਾਮ ਬੰਦਨਾ
ਰਾਮ ਮ੍ਰਿਗੇਸ਼ ਜੁ ਸਿੰਘਨ ਪਿਆਰਾ।

ਤਾਨਪੁਰਾ (ਤੰਬੂਰਾ) ਦੀ ਵਿਆਖਿਆ :-

ਤਨ ਸੋ ਤੰਬੂਰਾ ਰਗ ਰਗ ਜਾਮੋ ਤਾਰ ਪਰੀ
ਹਾਡ ਮਾਸ ਦਾਂਤ ਪਾਤ ਵੈਰਾਟ ਸੋ ਬਖਾਨੀਏ।
ਬੋਲਤ ਜੋ ਨਾਦ ਹੋ ਅਵਾਜ ਓਅੰਕਾਰ ਜਾਣ
ਆਕਾਰ ਮਕਾਰ ਅਰਧ ਬਿੰਦ ਪਹਿਚਾਨੀਏ।
ਹਾਥ ਪਉ ਚਾਰ ਕਿਲੀ ਡਾਂਟੀ ਸੁਰਧਰੀ ਸਭ
ਤੂੰਬਰ ਸੋ ਤਾਰ ਦਾਨ ਮਾਤ੍ਰ ਬਖਾਨੀਏ।
ਕਹਿਤ ਹਰਿਨਾਮ ਹਰੀ ਗਾਈ ਏਸ ਸਭਾ ਮਧ
ਰਾਗ ਤਾਰ ਲਯ ਸੁਰ ਤੰਬੂਰ ਬਰਨ ਜਾਨੀਏ।

ਇਸਲਾਮ ਧਰਮ ਵਿੱਚ ਰਾਗ ਮਮਨੂਹ (ਵਰਜਿਤ) ਹੈ ''ਮਿਕਸਾਤੁਲ ਮਸਾਬਿਹ'' ਅਨੁਸਾਰ ''ਨਾਫੀ'' ਲਿਖਦਾ ਹੈ ਕਿ ਉਹ ਇੱਕ ਵਾਰੀ ਖਲੀਫਾ ਉਮਰ ਦੇ ਨਾਲ ਜਾ ਰਿਹਾ ਸੀ। ਰਸਤੇ ਵਿੱਚ ਰਾਗ ਦੀ ਆਵਾਜ਼ ਆਈ। ਸੁਣਦਿਆਂ ਹੀ ਖਲੀਫਾ ਜੀ ਨੇ ਝੱਟ ਕੰਨਾਂ ਵਿੱਚ ਉਂਗਲਾਂ ਦੇ ਲਈਆਂ। ਪੁੱਛਣ ਤੇ ਉਨ੍ਹਾਂ ਦੱਸਿਆ ਕਿ ਇੱਕ ਵਾਰੀ ਉਹ ਹਜ਼ਰਤ ਮੁਹੰਮਦ ਨਾਲ ਜਾ ਰਹੇ ਸਨ ਅਤੇ ਰਾਗ ਦੀ ਆਵਾਜ਼ ਸੁਣ ਕੇ ਹਜ਼ਰਤ ਨੇ ਕੰਨ ਬੰਦ ਕਰ ਲਏ ਸਨ।

ਔਰੰਗਜ਼ੇਬ ਬਾਦਸ਼ਾਹ ਬਾਰੇ ਇਹ ਲਿਖਿਆ ਹੈ ਕਿ ਪਿਛਲੇ ਮੁਗਲ ਬਾਦਸ਼ਾਹਾਂ ਤੋਂ ਚਲੀ ਆ ਰਹੀ ਦਰਬਾਰੀ ਰਾਗੀਆਂ ਦੀ ਪਰੰਪਰਾ ਨੂੰ ਬੰਦ ਕਰਕੇ ਸਭ ਰਾਗੀਆਂ ਦੀ ਛੁੱਟੀ ਕਰ ਦਿੱਤੀ। ਦੁੱਖੀ ਹੋ ਕੇ ਉਹਨਾਂ ਇੱਕ ਵਿਉਂਤ ਸੋਚੀ। ਰਾਗ ਦਾ ਜਨਾਜ਼ਾ (ਅਰਥੀ) ਬਣਾ ਕੇ ਉਥੋਂ ਦੀ ਹੋ ਨਿਕਲੇ ਜਿੱਥੇ ਔਰੰਗਜ਼ੇਬ ਬੈਠਾ ਸੀ। ਉਸ ਨੇ ਪੁੱਛਿਆ ਕਿ ਇਹ ਕੀ ਹੈ ? ਕੋਲੋਂ ਕਿਸੇ ਨੇ ਕਿਹਾ ਕਿ ਇਹ ਰਾਗ ਦਫਨਾਉਣ ਜਾ ਰਹੇ ਹਨ। ਬਾਦਸ਼ਾਹ ਨੇ ਕਿਹਾ ਕਿ ਇਸਨੂੰ ਡੂੰਘਾ ਟੋਆ ਪੁੱਟ ਕੇ ਦਫਨਾਉਣਾ, ਜਿਸ ਵਿਚੋਂ ਇਹ ਕਿਤੇ ਨਿਕਲ ਨਾ ਆਵੇ।

ਹਜ਼ਰਤ ਮੁਹੰਮਦ ਸਾਹਿਬ ਅਤੇ ਬਾਦਸ਼ਾਹ ਔਰੰਗਜ਼ੇਬ ਦੇ ਰਾਗ ਵਿਰੋਧੀ ਵਿਚਾਰ ਹੋਣ ਦੇ ਬਾਵਜੂਦ ਵੀ ਮੁਸਲਮਾਨਾਂ ਵਿੱਚ ਸੰਗੀਤਕ ਰੁਚੀ ਰੱਖਣ ਵਾਲਿਆਂ ਦੇ ਉਦਾਹਰਣ ਮਿਲਦੇ ਹਨ। ਅਰਬੀ ਅਤੇ ਯੂਨਾਨੀ ਭਾਸ਼ਾ ਵਿੱਚ ਸੰਗੀਤ ਦਾ ਨਾਮ 'ਇਲਮ ਮੁਸ਼ੀਕੀ' ਹੈ।

ਅਰਬ ਅਤੇ ਈਰਾਨ ਆਦਿ ਦੇਸ਼ਾਂ ਵਿੱਚ ਸੰਗੀਤ ਕਲਾ ਦੇ ਬੜੇ ਯੋਗ ਗਾਇਕ ਅਤੇ ਵਾਦਕ ਹੋ ਗੁਜ਼ਰੇ ਹਨ। ਇਬ੍ਰਾਹੀਮ ਬਿਨਮਹਦੀ, ਇਬ੍ਰਾਹੀਮ ਮੂਸਲੀ ਅਤੇ ਇਸਿਰਾਕ ਇਬ੍ਰਾਹੀਮ ਆਦਿ ਪ੍ਰਸਿੱਧ ਗਵੱਈਏ ਹੋ ਚੁੱਕੇ ਹਨ।

ਅਰਬ ਦੀ ਇਹ ਕਹਾਣੀ ਸੰਗੀਤ ਬਾਰੇ ਦੇਣੀ ਪਾਠਕਾਂ ਲਈ ਰੁਚੀ ਦਾ ਕਾਰਨ ਬਣ ਸਕਦੀ ਹੈ। ਮੁਅਲਿਮਸਾਨੀ ਅਬੂਨਸ੍ਰ ਫਾਰਾਬੀ ਨਾਮ ਦਾ ਇੱਕ ਫਿਲਾਸਫਰ , ਜਿਸਨੇ 'ਕਾਨੂੰਨ' ਨਾਮਕ ਸਾਜ (ਤੰਤ ਵਾਲਾ ਇੱਕ ਸਾਜ) ਦੀ ਕਾਢ ਕੱਢੀ, ਹੋਰ ਕਈ ਵਿਦਿਆ ਤੋਂ ਬਿਨਾ ਇਹ ਸੰਗੀਤ ਤੇ ਪੂਰਨ ਅਧਿਕਾਰ ਰੱਖਦਾ ਸੀ। ਕਿਸੇ ਕਾਰਨ ਇੱਕ ਵਾਰੀ ਏਹ ਸੈਫਦੁਲਾ ਅਲੀ ਇਬਨੇਹਮਦਾਨ ਦੀ ਸਭਾ ਵਿੱਚ ਜਾ ਪਹੁੰਚਾ। ਉਥੇ ਵਿਦਵਾਨਾਂ ਦੀ ਗੋਸ਼ਟੀ ਹੋ ਰਹੀ ਸੀ। ਆਪਣੀ ਆਦਤ ਅਨੁਸਾਰ ਫਾਰਾਬੀ, ਤੁਰਕੀ ਸਿਪਾਹੀਆਂ ਦਾ ਪਹਿਰਾਵਾ ਰੱਖਦਾ ਸੀ। ਉਸਨੂੰ ਕਿਸੇ ਨੇ ਨਹੀਂ ਪਹਿਚਾਣਿਆ ਅਤੇ ਉਹ ਖੜੋਤਾ ਰਿਹਾ। ਸੈਫਦੌਲਾ ਨੇ ਇਸ਼ਾਰਾ ਕੀਤਾ ਕਿ ਬੈਠ ਜਾਓ। ਫਾਰਾਬੀ ਨੇ ਤੁਰੰਤ ਪ੍ਰਸ਼ਨ ਕੀਤਾ ਕਿ ਆਪਣੇ ਜਾਂ ਤੁਹਾਡੇ ਸਥਾਨ ਤੇ ? ਸੈਫਦੌਲਾ ਨੇ ਕਿਹਾ ਆਪਣੇ ਤੇ। ਇਹ ਸੁਣਦੇ ਹੀ ਬੈਠੇ ਹੋਏ ਲੋਕਾਂ ਨੂੰ ਲੰਘ ਕੇ ਫਾਰਾਬੀ, ਸੈਫਦੌਲਾ ਦੀ ਮਸਨਦ ਉਪਰ ਜਾ ਬੈਠਾ। ਸੈਫਦੌਲਾ ਲਾਚਾਰ ਹੋ ਕੇ ਆਪਣੀ ਜਗ੍ਹਾ ਤੋਂ ਜਰਾ ਸਰਕ ਗਿਆ। ਜਿਵੇਂ ਜਿਵੇਂ ਉਹ ਸਰਕਦਾ ਗਿਆ, ਫਾਰਾਬੀ ਵੱਧਦਾ ਗਿਆ।

ਫਾਰਾਬੀ ਦੇ ਇਸ ਕਰਤਬ ਤੋਂ ਪਰੇਸ਼ਾਨ ਹੋ ਕੇ ਸੈਫਦੌਲਾ ਨੇ ਇੱਕ ਅਪ੍ਰਸਿੱਧ ਭਾਸ਼ਾ ਵਿੱਚ, ਜਿਸਨੂੰ ਉਸਦੇ ਅਹਿਲਕਾਰ ਹੀ ਸਮਝਦੇ ਸਨ, ਆਖਿਆ ਕਿ ਇਹ ਬੁੱਢਾ ਬਹੁਤ ਬਦਤਮੀਜ਼ ਹੈ। ਮੈਂ ਕੁੱਝ ਵਿਸ਼ੇਸ਼ ਗਿਆਨ ਇਸਤੋਂ ਲੈਣਾ ਚਾਹੁੰਦਾ ਹਾਂ। ਮੈਂ ਪੁਛਾਂਗਾ ਜੇ ਇਸਨੇ ਠੀਕ ਉੱਤਰ ਨਾ ਦਿੱਤਾ ਤਦ ਇਸਨੂੰ ਜੀਵਨ ਦੇ ਭਾਰ ਤੋਂ ਹੌਲਾ ਕਰ ਦੇਣਾ।

ਅਬੂਨਸ੍ਰ ਫਾਰਾਬੀ ਨੇ ਤੁਰੰਤ ਉਸੇ ਭਾਸ਼ਾ ਵਿੱਚ ਉੱਤਰ ਦਿੱਤਾ ਕਿ ਹਜ਼ੂਰ ਸਬਰ ਕਰੋ ਅਤੇ ਇਸਦੇ ਫਲ ਦੀ ਉਡੀਕ ਕਰੋ। ਸੈਫਦੌਲਾ ਨੇ ਆਸ਼ਚਰਯ ਹੋ ਕੇ ਪੁੱਛਿਆ ਕਿ ਤੁਸੀਂ ਏਹ ਭਾਸ਼ਾ ਭੀ ਜਾਣਦੇ ਹੋ ? ਫਾਰਾਬੀ ਨੇ ਕਿਹਾ ਕਿ ਮੈਂ 70 ਭਾਸ਼ਾ ਤੋਂ ਵੀ ਵੱਧ ਜਾਣਦਾ ਹਾਂ। ਸੈਫਦੌਲਾ ਤੇ ਫਾਰਾਬੀ ਦਾ ਬਹੁਤ ਪ੍ਰਭਾਵ ਪਿਆ। ਉਸ ਸਮੇਂ ਅਬੂਨਸ੍ਰ ਫਾਰਾਬੀ ਬੈਠੇ ਹੋਏ ਵਿਦਵਾਨਾਂ ਨਾਲ ਚਰਚਾ ਕਰਨ ਲੱਗ ਪਿਆ। ਐਸੀ ਚਰਚਾ ਹੋਈ ਕਿ ਸਭ ਵਿਦਵਾਨ ਉਸ ਤੋਂ ਹਾਰ ਕੇ ਚੁੱਪ ਕਰਕੇ ਬੈਠ ਗਏ। ਉਹ ਬੋਲੀ ਗਿਆ ਅਤੇ ਲੋਕ ਸੁਣਦੇ ਗਏ ਅਤੇ ਉਸਦੇ

ਵਿਚਾਰ ਕਲਮਬੰਦ ਕਰਦੇ ਗਏ।

ਏਹ ਵੇਖਕੇ ਸੈਫਦੌਲਾ ਨੇ ਸਭਨਾਂ ਨੂੰ ਉਠਾ ਦਿੱਤਾ ਅਤੇ ਫਾਰਾਬੀ ਨੂੰ ਖਾਣ-ਪੀਣ ਨੂੰ ਪੁੱਛਿਆ। ਨਾਂਹ ਦਾ ਉੱਤਰ ਸੁਣ ਕੇ ਸੈਫਦੌਲਾ ਨੇ ਪੁੱਛਿਆ ਕਿ ਗਾਣਾ ਸੁਣੋਗੇ ? ਫਾਰਾਬੀ ਨੇ ਕਿਹਾ 'ਹਾਂ'। ਤੁਰੰਤ ਬੜੇ ਅੱਛੇ ਅੱਛੇ ਗਵੱਈਏ ਆਏ ਅਤੇ ਜੀ ਤੋੜ-ਤੋੜ ਗਾਏ। ਫਾਰਾਬੀ ਨੇ ਕਿਸੇ ਨੂੰ ਨਹੀਂ ਬਖਸ਼ਿਆ। ਇਸ ਤੋਂ ਝੁੰਜਲਾ ਕੇ ਸੈਫਦੌਲਾ ਨੇ ਕਿਹਾ ਕਿ ਤੁਸੀਂ ਆਪ ਹੀ ਕੁੱਝ ਕਮਾਲ ਦਿਖਾਓ। ਫਾਰਾਬੀ ਨੇ ਆਪਣੀ ਕਮਰ ਵਿੱਚੋਂ ਬੱਧੀ ਹੋਈ ਥੈਲੀ ਕੱਢੀ। ਉਸ ਵਿਚੋਂ ਦੋ ਲੱਕੜਾਂ ਨੂੰ ਕੱਢ ਕੇ ਵਜਾਉਣਾ ਸ਼ੁਰੂ ਕੀਤਾ। ਇਹ ਵਾਜਾ ਸੁਣਕੇ ਬੈਠੇ ਹੋਏ ਸਭ ਲੋਕ ਹੱਸਣ ਲੱਗ ਪਏ। ਥੋੜ੍ਹੇ ਚਿਰਾਂ ਬਾਅਦ ਇਹਨਾਂ ਲੱਕੜੀਆਂ ਨੂੰ ਉਹਨਾਂ ਦੂਜੀ ਤਰਤੀਬ ਨਾਲ ਵਜਾਉਣਾ ਸ਼ੁਰੂ ਕੀਤਾ ਤਦ ਲੋਕੀ ਬੇਹੋਸ਼ ਹੋ ਗਏ ਅਤੇ ਰੋਣ ਲੱਗ ਪਏ। ਫੇਰ ਸਭ ਸੌਂ ਗਏ ਅਤੇ ਅਬੂਨਸ੍ਰ ਫਾਰਾਬੀ ਉਥੋਂ ਗਾਇਬ ਹੋ ਗਿਆ। ਅਰਬ ਲੋਕਾਂ ਵਿੱਚ ਇੱਕ ਖਾਸ ਕਿਸਮ ਦਾ ਨਾਚ ਨੱਚਣ ਦਾ ਰਿਵਾਜ ਵੀ ਸ਼ੁਰੂ ਹੋਇਆ ਸੀ। ਇਸ ਤੋਂ ਲੋਕ ਬੜੇ ਪ੍ਰਭਾਵਿਤ ਹੁੰਦੇ ਸਨ। ਉਥੋਂ ਦੀ ਬੋਲੀ ਵਿੱਚ ਇਸ 'ਨਾਚ' ਦਾ ਨਾਮ 'ਕਰਜ' ਲਿਆ ਜਾਂਦਾ ਸੀ।

ਲਿਖਣ ਤੋਂ ਭਾਵ ਹੈ ਕਿ ਇਸਲਾਮ ਧਰਮ ਦੇ ਆਚਾਰਯਾਂ ਦੇ ਰਾਗ ਵਿਰੋਧੀ ਵਿਚਾਰਾਂ ਦੇ ਬਾਵਜੂਦ ਮੁਸਲਮਾਨਾਂ ਵਿੱਚ ਰਾਗ ਦਾ ਸ਼ੌਕ ਅਤੇ ਇਸ ਕਲਾ ਦੀ ਅਸਚਰਯ ਕਰ ਦੇਣ ਵਾਲੀ ਯੋਗਤਾ ਦੇਖੀ ਗਈ ਹੈ।

ਭਾਵੇਂ ਸ਼ਰਈ ਮੁਸਲਮਾਨਾਂ ਦੇ ਵਿਚਾਰ ਐਸੇ ਸਨ ਪਰ ਆਪਣੇ ਪ੍ਰਚਾਰ ਦੌਰੇ ਅਰੰਭ ਕਰਦਿਆਂ ਹੀ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨਾ ਜੀ ਨੂੰ ਨਾਲ ਲਿਆ। ਜੋ ਉਮਰ ਭਰ ਸੇਵਾ ਅਤੇ ਪ੍ਰੇਮ ਭਾਵਨਾ ਨਾਲ ਗੁਰੂ ਜੀ ਦੇ ਹਜ਼ੂਰ ਗੁਰੂ ਜੀ ਦੀ ਉਚਾਰੀ ਹੋਈ ਬਾਣੀ ਦਾ ਕੀਰਤਨ ਕਰਦੇ ਰਹੇ। ਏਸੇ ਤਰ੍ਹਾਂ ਬਾਅਦ ਦੇ ਸਤਿਗੁਰਾਂ ਹਜ਼ੂਰ ਭੀ ਭਾਈ ਮਰਦਾਨਾ ਜੀ ਦੀ ਵੰਸ਼ ਜਾਂ ਸੰਪ੍ਰਦਾਇ ਦੇ ਰਬਾਬੀ ਕੀਰਤਨ ਕਰਦੇ ਰਹੇ।

ਰਬਾਬ ਦੇ ਤਾਰ ਜਾਂ ਤੰਦ ਹੁੰਦੇ ਹਨ। ਕਿਸੇ ਇੱਕ ਗਰੰਥ ਵਿੱਚ ਇਸਨੂੰ 'ਰਾਵਣ ਵੀਣਾ' ਵੀ ਲਿਖਿਆ ਹੈ। ਦੋ ਪ੍ਰਕਾਰ ਦੇ ਰਬਾਬ ਵਾਦਨ ਕੀਤੇ ਜਾਂਦੇ ਰਹੇ ਹਨ। ਇੱਕ ਉਹ ਜਿਨ੍ਹਾਂ ਦੇ ਸੁਰ ਲਭਣ ਦੀ ਸਹੂਲਤ ਵਾਸਤੇ ਬੰਦ ਲਗਾਏ ਜਾਂਦੇ ਹਨ। ਦੂਜੇ ਹਨ ਦੂਹੇ ਬਿਨਾ ਬੰਦਾਂ ਤੋਂ। ਗੁਰੂ ਅਰਜਨ ਦੇਵ ਜੀ ਦੇ ਸਮੇਂ ਜਦੋਂ ਸੱਤਾਂ ਤੇ ਬਲਵੰਡ ਰਬਾਬੀਆਂ ਨੂੰ ਅਭਿਮਾਨ ਹੋ ਗਿਆ ਤਦ ਗੁਰੂ ਜੀ ਨੇ ਸਿੱਖਾਂ ਨੂੰ ਰਾਗ ਦੀ ਬਖਸ਼ਸ਼ ਦਾ ਵਰਦਾਨ ਦਿੱਤਾ। ਫੇਰ ਭੁੱਲ ਬਖਸ਼ਾ ਕੇ ਇਹ ਰਬਾਬੀ ਗੁਰੂ ਜੀ ਦੇ ਹਜ਼ੂਰ ਰਹਿੰਦੇ ਰਹੇ।

ਆਦਿ ਸ੍ਰੀ ਗ੍ਰੰਥ ਵਿੱਚ ਰਾਮਕਲੀ ਦੀ ਤੀਜੀ ਵਾਰ ਏਨ੍ਹਾਂ ਰਬਾਬੀਆਂ ਦੀ ਮਨੋਹਰ ਰਚਨਾ ਹੈ।

ਆਦਿ ਸ੍ਰੀ ਗ੍ਰੰਥ ਸਾਹਿਬ ਵਿੱਚ ਛੇ ਸਤਿਗੁਰਾਂ ਦੀ ਬਾਣੀ ਹੈ ਅਤੇ ਇਹ ਬਾਣੀ 31 ਰਾਗਾਂ ਵਿੱਚ ਹੈ। ਜੋ ਬਾਣੀ ਜਿਸ ਰਾਗ ਵਿੱਚ ਉਚਾਰਨ ਕੀਤੀ ਹੋਈ ਹੈ ਉਸਨੂੰ ਉਸੇ ਵਿੱਚ ਗਾਇਨ ਕੀਤਾ ਜਾਵੇ। ਇਸ ਨਿਯਮ ਨੂੰ ਉਤਸਾਹਿਤ ਕਰਨ ਹਿੱਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਸੰਮਤ 1991 (1934 ਈ.) ਵਿਖੇ ਇੱਕ ਮਹਾਨ ਸੰਗੀਤ ਦਰਬਾਰ ਕੀਤਾ ਸੀ। ਇਸਦਾ ਨਾਂ 'ਗੁਰਮਤਿ ਸੰਗੀਤ ਸੰਮੇਲਨ' ਰੱਖਿਆ ਸੀ। ਹਿੰਦੂ ਸਿੱਖ ਅਤੇ ਮੁਸਲਮਾਨ ਸਭਨਾਂ ਨੇ ਇਸ ਵਿੱਚ ਭਾਗ ਲਿਆ ਸੀ। ਇਸ ਸੰਮੇਲਨ ਵਿੱਚ ਇੱਕ ਨਿਯਮ ਏਹ ਸਥਾਪਤ ਕੀਤਾ ਗਿਆ ਕਿ ਉਸੇ ਵਿੱਚ ਗਾਇਨ ਕੀਤਾ ਜਾਵੇ। ਦੂਜਾ ਨਿਯਮ ਏਹ ਕਿ ਤੰਤ ਵਾਲੇ ਸਾਜ ਦੀ ਸੰਗਤ ਹੋ ਸਕਦੀ ਹੈ ਅਤੇ ਤਬਲੇ ਦੀ ਹੋ ਸਕਦੀ ਹੈ। ਹਾਰਮੋਨੀਅਮ ਵਾਜਾ ਨਹੀਂ ਵਰਤਿਆ ਜਾ ਸਕਦਾ।

ਕੇਵਲ ਤੰਤ ਵਾਲੇ ਸਾਜ ਦੀ ਸੰਗਤ ਨਾਲ ਗਾਉਣ ਦਾ ਅਭਿਆਸ ਬਹੁਤ ਥੋੜ੍ਹੇ ਰਾਗੀਆਂ ਨੂੰ ਸੀ। ਜਿਸ ਕਰਕੇ ਬੜੇ ਪ੍ਰਸਿੱਧ ਅਤੇ ਉਚ ਕੋਟੀ ਦੇ ਰਾਗੀ ਰਬਾਬੀਆਂ ਨੂੰ ਬਹੁਤ ਕਠਿਨਾਈ ਸਾਹਮਣੇ ਆਈ।

ਰਾਗੀਆਂ ਦੀ ਪ੍ਰੀਖਿਆ ਕਰਨ ਵਾਸਤੇ ਚਾਰ ਵਿਦਵਾਨ ਜੱਜ ਥਾਪੇ ਗਏ ਸਨ, ਜਿਨ੍ਹਾਂ ਵਿੱਚ ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭੇ ਵਾਲੇ ਅਤੇ ਅੰਬਾਲੇ ਦੇ ਪ੍ਰਸਿੱਧ ਰਈਸ ਮੁਕੰਦ ਸਿੰਘ ਜੀ ਭੀ ਸਨ। ਸ੍ਰ. ਮੁਕੰਦ ਸਿੰਘ ਜੀ ਰਾਗ ਵਿਦਿਆ ਦੀ ਬਹੁਤ ਪਹਿਚਾਣ ਕਰਨ ਵਾਲੇ ਸਨ ਅਤੇ ਆਪ ਵੀ ਗਾਉਣ ਦੀ ਸਮਰਥਾ ਰੱਖਦੇ ਸਨ।

ਇਸ ਪ੍ਰੀਖਿਆ ਵਿੱਚ ਉਸਤਾਦ ਹਰਨਾਮ ਸਿੰਘ ਜੀ (ਠੱਟਾ ਟਿੱਬਾ ਜਿਲਾ ਕਪੂਰਥਲਾ) ਦੇ ਪਹਿਲੇ ਸਥਾਨ, ਭਾਈ ਲਾਲ ਜੀ ਰਬਾਬੀ ਸ੍ਰੀ ਅੰਮ੍ਰਿਤਸਰ ਦੂਜੇ ਅਤੇ ਭਾਈ ਮੁਕੰਦ ਸਿੰਘ ਜੀ ਰਾਗੀ ਨਨਕਾਣਾ ਸਾਹਿਬ ਤੀਜੇ ਸਥਾਨ ਤੇ ਆਏ। ਦੂਜੇ ਸਥਾਨ ਤੇ ਆਉਣ ਵਾਲੇ ਭਾਈ ਲਾਲ ਜੀ ਆਪਣੇ ਸਮੇਂ ਦੇ ਉਚ ਕੋਟੀ ਦੇ ਗਾਇਕ ਤੇ ਰਬਾਬੀ ਹੋ ਚੁੱਕੇ ਹਨ। ਪਰ ਤੰਤ ਵਾਦਨ ਨਾਲ ਅਭਿਆਸ ਨਾ ਹੋਣ ਕਰਕੇ ਇਹਨਾਂ ਨੂੰ ਦੂਜਾ ਸਥਾਨ ਪ੍ਰਾਪਤ ਹੋਇਆ।

ਤਬਲੇ ਦੀ ਸੰਗਤ ਉਸਤਾਦ ਭਾਈ ਨਸੀਰ ਜੀ ਅਤੇ ਭਾਈ ਮਲੰਗ ਜੀ ਨੇ ਸਭਨਾਂ ਨਾਲ ਕੀਤੀ।

ਸ਼ੁਰੂ ਵਿੱਚ ਰਬਾਬੀਆਂ ਰਾਗੀਆਂ ਦੀ ਚਲੀ ਆ ਰਹੀ ਕੀਰਤਨ ਪ੍ਰਥਾ ਨੂੰ ਹਾਨੀ ਹੁੰਦੀ ਵੇਖ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮਦਾਸ ਜੀ ਦੇ ਦਰਬਾਰ ਦੀ ਸੰਪ੍ਰਦਾਇ ਦੇ ਪ੍ਰਸਿੱਧ ਵਿਦਵਾਨ ਭਾਈ ਤਾਬਾ ਜੀ ਅਤੇ ਭਾਈ ਨਸੀਰ ਜੀ ਤੋਂ ਸ੍ਰੀ ਭੈਣੀ ਸਾਹਿਬ ਵਿਦਿਆਲੇ ਦੇ ਵਿਦਿਆਰਥੀਆਂ ਨੂੰ ਦਰਬਾਰ ਸਾਹਿਬ ਦੀ ਪਰੰਪਰਿਕ ਢੰਗ ਨਾਲ ਗਾਏ ਜਾਣ ਵਾਲੇ ਸ਼ਬਦ ਛੰਤ ਪਉੜੀਆਂ ਆਦਿਕ ਦੀ ਸਿੱਖਿਆ ਅਤੇ ਇਹਨਾਂ ਨਾਲ ਤਬਲਾ ਵਾਦਨ ਵਿਸ਼ੇਸ਼ ਢੰਗ ਨਾਲ ਕੀਤੇ ਜਾਣ ਦੀ ਸਿਖਲਾਈ ਕਰਵਾਈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਹੁਤ ਵਾਰੀ ਕਈ ਹੋਰ ਰਬਾਬੀਆਂ ਨੂੰ ਅੰਮ੍ਰਿਤਸਰ ਤੋਂ ਬੁਲਾ ਕੇ ਉਹਨਾਂ ਪਾਸੋਂ ਪੁਰਾਤਨ ਰੀਤਾਂ, ਚੌਕੀਆਂ ਦੇ ਢੰਗ ਅਤੇ ਗੁਰਬਾਣੀ ਦੇ ਕਈ ਸ਼ਬਦ ਸੁਣਦੇ ਰਹਿੰਦੇ ਸੀ। ਉਹਨਾਂ ਦੀ ਕਿਰਪਾ ਨਾਲ ਉਹੋ ਮਰਿਆਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਦਰਬਾਰ ਵਿੱਚ ਪੂਰੀ ਤਰ੍ਹਾਂ ਕਾਇਮ ਰੱਖੀ ਹੋਈ ਹੈ। ਆਪ ਇਸ ਮਰਿਆਦਾ ਅਨੁਸਾਰ ਗਾਇਨ ਅਤੇ ਵਾਦਨ ਬਹੁਤ ਸੁੰਦਰ ਕਰਦੇ ਹਨ ਅਤੇ ਆਪ ਜੀ ਦੀ ਕਿਰਪਾ ਨਾਲ ਕਈ ਸੰਗੀਤ ਵਿਦਿਆਰਥੀ ਇਸ ਪਰੰਪਰਾ ਤੋਂ ਸਿਖਿਅਤ ਹੋ ਰਹੇ ਹਨ। ਭਾਵੇਂ ਆਪਣੇ ਮੂਲ ਸਥਾਨ ਤੇ ਇਹ ਮਰਿਆਦਾ ਅਸਤ ਵਿਅਸਤ ਹੋ ਚੁੱਕੀ ਹੈ ਪਰ ਸਤਿਗੁਰੂ ਜੀ ਦੇ ਦਰਬਾਰ ਵਿੱਚ ਇਹ ਜਿਉਂ ਦੀ ਤਿਉਂ ਹੈ।

ਸਤਿਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਜਿਨ੍ਹਾਂ ਸਤਿਗੁਰਾਂ ਨੇ ਬਾਣੀ ਰਚੀ ਹੈ, ਉਹਨਾ ਬਹੁਤੀ ਵਿਆਖਿਆ ਰਾਗਾਂ ਦੀ ਨਹੀਂ ਕੀਤੀ ਤਾਂ ਵੀ ਆਪਣੀ ਇੱਛਾ ਅਨੁਸਾਰ ਕਿਤੇ ਕਿਤੇ ਇੱਕੋ ਸ਼ਬਦ ਰਾਗਾਂ ਵਿੱਚ ਵਰਨਣ ਕਰ ਦਿੱਤਾ ਹੈ। ਜੈਸਾ ਕਿ ਸੂਹੀ ਵਿੱਚ 'ਏਕ ਕੋਟ ਪੰਜ

ਸਿਕਦਾਰ' ਸ਼ਬਦ 'ਸੂਹੀ ਲਲਿਤ' ਵਿੱਚ ਲਿਖਿਆ ਹੈ। ਗਾਉਣ ਵਾਲੇ ਜਾਣਦੇ ਹਨ ਕਿ ਸੂਹੀ ਲਲਿਤ ਦਾ ਮੇਲ ਆਸਾਨ ਨਹੀਂ। ਭਾਈ ਤਾਬਾ ਜੀ ਇਸਨੂੰ ਬੜੇ ਸੁੰਦਰ ਢੰਗ ਨਾਲ ਗਾਉਣ ਕਰਦੇ ਸਨ। ਜਿਸਦਾ ਰੂਪ ਲੇਖਕ ਨੂੰ ਪੂਰੀ ਤਰ੍ਹਾਂ ਯਾਦ ਹੈ।

ਛੰਦਾਂ ਅਤੇ ਪਉੜੀਆਂ ਨਾਲ ਵੱਖ ਵੱਖ ਰਾਗਾਂ ਅਨੁਸਾਰ ਤਬਲਾ ਵਾਦਨ ਦੀ ਵਿਧੀ ਉਸਤਾਦ ਭਾਈ ਨਸੀਰ ਜੀ ਨੇ ਲੇਖਕ ਨੂੰ ਦੱਸੀ ਹੈ। ਭਾਈ ਨਸੀਰ ਜੀ ਕਈ ਕਠਿਨ ਤਾਲਾਂ ਵਿੱਚ ਬੜੀ ਮਧੁਰ ਸੁਰ ਨਾਲ ਬੜੀਆਂ ਸੁੰਦਰ ਬੰਦਸ਼ਾਂ ਗਾਇਣ ਕਰਦੇ ਹੁੰਦੇ ਸਨ।

ਜਿਸ ਤਰ੍ਹਾਂ ਉੱਤਰ ਅਤੇ ਦੱਖਣ ਭਾਰਤ ਦੇ ਰਾਗਾਂ ਦੇ ਨਾਮ ਵੱਖ ਵੱਖ ਹਨ। ਉੱਤਰ ਵਿੱਚ 'ਮਾਲ ਕੌਸ' ਪ੍ਰਸਿੱਧ ਰਾਗ ਨੂੰ ਦੱਖਣ ਵਿੱਚ 'ਹਿੰਡੋਲ' ਆਖਿਆ ਜਾਂਦਾ ਹੈ।

ਹਿੰਡੋਲ ਅਤੇ ਮਾਲਕੌਸ ਦੇ ਪੰਜ ਪੰਜ ਸ੍ਵਰ ਹਨ ਅਤੇ ਹੈਨ ਭੀ ਇੱਕੋ ਹੀ। ਪਰ ਇਹ ਸ੍ਵਰ ਹਿੰਡੋਲ ਵਿੱਚ ਤੀਬਰ ਅਤੇ ਮਾਲਕੌਸ ਵਿੱਚ ਕੋਮਲ ਲਗਾਏ ਜਾਂਦੇ ਹਨ। ਦੱਖਣੀ ਭਾਰਤ ਦੀ ਗਾਇਕੀ ਭੀ ਸ਼ਾਸਤ੍ਰ ਅਨੁਸਾਰ ਨਿਯਮ ਬੱਧ ਹੈ ਪਰ ਉਹ ਭਾਰਤ ਨਾਲ ਮੇਲ ਨਹੀਂ ਖਾਂਦੀ। ਬਹੁਤ ਪ੍ਰਾਚੀਨ ਗ੍ਰੰਥ ਭਾਵੇਂ ਇਸ ਸਮੇਂ ਉਪਲਬਧ ਨਹੀਂ ਹਨ। ਸਾਰੰਗ ਦੇਵ ਦਾ ਲਿਖਿਆ ਹੋਇਆ ਕਰੀਬ 700 ਸਾਲ ਪੁਰਾਣਾ ਸੰਗੀਤ ਰਤਨਾਕਰ ਹੈ ਪਰ ਇਸਨੂੰ ਵਰਤਮਾਨ ਕਾਲ ਦੇ ਵਿਦਵਾਨ ਪੂਰਾ ਸਮਝਣ ਤੋਂ ਅਸਮਰਥ ਹਨ। ਜਿਨ੍ਹਾਂ ਨੇ ਸੰਗੀਤ ਰਤਨਾਕਰ ਤੋਂ ਜਾਣਕਾਰੀ ਪ੍ਰਾਪਤ ਕਰਕੇ ਗ੍ਰੰਥ ਲਿਖੇ ਹਨ, ਉਨ੍ਹਾਂ ਦੇ ਮਤ ਸਾਰੇ ਦੇ ਸਾਰੇ ਆਪਸ ਵਿੱਚ ਨਹੀਂ ਮਿਲਦੇ। ਜੈਸਾ ਕਿ ਕਿਸੇ ਇੱਕ ਵਿਦਵਾਨ ਨੇ ਇੱਕ ਰਾਗ ਦੇ ਜੋ ਸ੍ਵਰ ਨਿਸਚਿਤ ਕਰ ਦਿੱਤੇ, ਦੂਜੇ ਨੇ ਉਹਨਾਂ ਨਾਲ ਆਪਣੇ ਗ੍ਰੰਥ ਵਿੱਚ ਅਸਹਿਮਤੀ ਲਿਖ ਦਿੱਤੀ ਹੈ। ਇਸਦਾ ਕਾਰਨ ਸਮੇਂ ਦੇ ਨਾਲ ਨਾਲ ਵਿਚਾਰਾਂ ਦਾ ਪਰੀਵਰਤਨ ਹੋ ਸਕਦਾ ਹੈ। ਕਈ ਰਾਗਾਂ ਨੂੰ ਪ੍ਰਚਲਿਤ ਰਿਵਾਜ ਅਨੁਸਾਰ ਗਾਏ ਜਾਣ ਤੇ ਵਿਦਵਾਨਾਂ ਵਲੋਂ ਮਾਣਤਾ ਮਿਲ ਗਈ ਹੈ। ਹਿੰਡੋਲ ਬਾਰੇ 'ਲਖਯ ਸੰਗੀਤ' ਦੇ ਲੇਖ ਅਨੁਸਾਰ ਧੈਵਤ ਸ੍ਵਰ ਵਾਦੀ ਹੈ, ਕਿਉਂਕਿ ਇਹ ਰਾਗ ਸੁਬਾ ਦੇ ਵਕਤ ਗਾਇਆ ਜਾਣ ਵਾਲਾ ਹੈ, ਪਰ ਕੁੱਝ ਵਿਦਵਾਨ ਸੰਧਾਰ ਨੂੰ ਵਾਦੀ ਮੰਨਦੇ ਹਨ।

ਪੰਜਾਬ ਦੀ ਗਾਇਕੀ ਅਨੁਸਾਰ ਭੀ ਕੁੱਝ ਕੁੱਝ ਰਾਗ ਐਸੇ ਹਨ ਜਿਨ੍ਹਾਂ ਦਾ ਏਥੋਂ ਦੀ ਰਿਵਾਇਤ ਅਨੁਸਾਰ ਕਿਸੇ ਸੁਰ ਜਾਂ ਢੰਗ ਦਾ ਭਾਰਤੀ ਸੰਗੀਤ ਨਾਲ ਮੇਲ ਨਹੀਂ ਸੀ।

ਅੰਮ੍ਰਿਤਸਰ ਦੇ ਰਬਾਬੀਆਂ ਅਤੇ ਪੰਜਾਬ ਦੇ ਦੂਜੇ ਘਰਾਣੇ ਦੀ ਗਾਇਕੀ ਦੀ ਰਾਗਾਂ ਦੇ ਸ੍ਵਰਾਂ ਬਾਰੇ ਮਾਨਤਾ ਕਿਤੇ ਕਿਤੇ ਮਿਲਦੀ ਸੀ। ਭਾਵੇਂ ਇਹ ਆਮ ਹਿੰਦੁਸਤਾਨੀ ਸੰਗੀਤ ਤੋਂ ਕੁੱਝ ਫਰਕ ਵਾਲੀ ਹੀ ਸਮਝੀ ਜਾਂਦੀ ਸੀ।

ਦਰਬਾਰੀ ਕਾਨੜੇ ਦੀ ਰਚਨਾ ਤਾਨਸੈਨ ਜੀ ਦੀ ਕੀਤੀ ਦੱਸੀ ਜਾਂਦੀ ਹੈ। ਉਹਨਾਂ ਨੇ ਕਿਸ ਕਿਸ ਰਾਗ ਦੇ ਕਿਹੜੇ ਕਿਹੜੇ ਅੰਸ਼ ਲੈ ਕੇ ਇਸਦੀ ਰਚਨਾ ਕੀਤੀ ਹੈ ਇਹ ਉਹੀ ਜਾਣਦੇ ਸਨ। ਪੰਜਾਬ ਵਿੱਚ ਦਰਬਾਰੀ ਕਾਨੜਾ ਸ਼ੁੱਧ ਧੈਵਤ ਨਾਲ ਗਾਇਨ ਕੀਤਾ ਜਾਂਦਾ ਰਿਹਾ ਹੈ ਜਦੋਂ ਕਿ ਤਾਨਸੈਨ ਜੀ ਨੇ ਇਸਦੀ ਰਚਨਾ ਕੋਮਲ ਧੈਵਤ ਨਾਲ ਕੀਤੀ ਹੈ। ਇਸਦਾ ਪ੍ਰਮਾਣ 'ਸੰਗੀਤ ਕਾਦੰਬਿਨੀ' ਪੁਸਤਕ ਵਿੱਚੋਂ ਮਿਲਦਾ ਹੈ।

ਆਦਿ ਬਾਣੀ ਵਿੱਚ ਕੁੱਝ ਰਾਗ ਐਸੇ ਹਨ, ਜਿਨ੍ਹਾ ਦੇ ਨਾਮ ਭਾਰਤੀਯ ਸੰਗੀਤ ਗ੍ਰੰਥਾਂ ਵਿੱਚ ਆਮ ਕਰਕੇ ਵੇਖਣ ਵਿੱਚ ਨਹੀਂ ਆਉਂਦੇ।

ਆਸਾ, ਮਾਝ, ਸੂਹੀ, ਵਡਹੰਸ ਅਤੇ ਮਾਰੂ ਖਾਸ ਕਰਕੇ ਵਰਨਣਯੋਗ ਹਨ। ਭਾਈ ਕਾਨ੍ਹ ਸਿੰਘ ਨੇ 'ਮਾਰੂ' ਨੂੰ ਖਾੜਵ (ਸਾੜਵ) ਲਿਖਿਆ ਹੈ ਅਤੇ ਮਾਰਵਾ ਠਾਟ ਦਾ ਰਾਗ ਦੱਸਿਆ ਹੈ ਪਰ ਅੰਮ੍ਰਿਤਸਰ ਦੇ ਰਬਾਬੀ ਇਸਨੂੰ ਸੰਪੂਰਨ ਗਾਇਆ ਕਰਦੇ ਸਨ। ਭਾਈ ਸਾਹਿਬ ਨੇ ਕਿਸੇ ਹੋਰ ਗ੍ਰੰਥ ਦਾ ਜ਼ਿਕਰ ਕੀਤਾ ਹੈ। ਜਿਸ ਵਿੱਚ ਇਸਨੂੰ ਸੰਪੂਰਨ ਲਿਖਿਆ ਹੈ। ਮਾਝ ਰਾਗ ਬਾਬਤ 'ਬੁਧ ਪ੍ਰਕਾਸ਼ ਦਰਪਨ' ਗ੍ਰੰਥ ਦਾ ਹਵਾਲਾ ਦੇਕੇ ਭਾਈ ਕਾਨ੍ਹ ਸਿੰਘ ਨੇ ਇਸ ਵਿੱਚ ਗੰਧਾਰ ਅਤੇ ਨਿਸ਼ਾਧ ਦੋਵੇਂ ਸੁਰ ਕੌਰ ਕੋਮਲ ਤੀਬਰ ਅਤੇ ਬਾਕੀ ਪੰਜੇ ਲਗਾਏ ਜਾਂਦੇ ਲਿਖੇ ਹਨ। ਅੰਮ੍ਰਿਤਸਰ ਦੇ ਰਬਾਬੀਆਂ ਦਾ ਮਾਝ ਰਾਗ ਇਸ ਅਨੁਸਾਰ ਸਹੀ ਹੈ। ਇਹਨਾਂ ਰਾਗਾਂ ਦੀ ਗਾਇਕੀ ਜੋ ਅੰਮ੍ਰਿਤਸਰ ਦੇ ਰਬਾਬੀਆਂ ਤੋਂ ਸਿੱਖੀ ਹੈ ਉਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਬਾਰ ਵਿੱਚ ਹੁਣ ਭੀ ਸੁਣੀ ਜਾ ਸਕਦੀ ਹੈ।

ਇਹਨਾਂ ਵਿਚੋਂ ਸੂਹੀ ਦਾ ਰੂਪ ਬਿਲਾਵਲ ਦੀ 'ਕੁਕੁਭ' ਜਾਤ੍ਰੀ ਨਾਲ ਅਤੇ ਵਡਹੰਸ ਦਾ 'ਤਿਲਕ ਕਮੋਦ' ਨਾਲ ਮਿਲਦਾ ਜੁਲਦਾ ਹੈ। ਏਨ੍ਹਾਂ ਰਾਗਾਂ ਦੀ ਸ੍ਵਰਰਚਨਾ ਸਤਿਗੁਰੂ ਜੀ ਨੇ ਆਪ ਕੀਤੀ ਹੋਵੇ ਤਦ ਵੀ ਕੋਈ ਅਸਚਰਜ ਨਹੀਂ। ਇਤਿਹਾਸ ਤੋਂ ਇਹ ਪ੍ਰਮਾਣ ਮਿਲਦਾ ਹੈ ਕਿ ਪੋਥੀਆਂ ਲਿਆਉਣ ਵੇਲੇ ਤਾਨਪੁਰਾ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮੋਹਨ ਜੀ ਦੇ ਚੁਬਾਰੇ ਹੇਠ ਆਪ ਗਾਇਨ ਕੀਤਾ ਸੀ।

ਗਊੜੀ ਦੀਆਂ ਨੌ ਜਾਤੀਆਂ ਆਦਿ ਸ੍ਰੀ ਗ੍ਰੰਥ ਸਾਹਿਬ ਵਿੱਚ ਲਿਖੀਆਂ ਹਨ। ਇਹ ਕੰਮ ਸੰਗੀਤ ਦੇ ਮਰਮਗਯ ਤੋਂ ਬਿਨਾ ਦੂਜਾ ਕੋਈ ਨਹੀਂ ਕਰ ਸਕਦਾ।

ਅੰਮ੍ਰਿਤਸਰ ਦੀ ਪੱਧਤੀ ਅਨੁਸਾਰ 'ਨਟ' ਅਤੇ 'ਪ੍ਰਭਾਤੀ' ਦੇ ਸੁਰ ਵਿਲਖਣ ਹਨ। ਗੁਰਬਾਣੀ ਵਿੱਚ 'ਘਰ' ਸ਼ਬਦ ਆਇਆ ਹੈ ਜਿਸਦੀ ਵਿਆਖਿਆ ਅਜੇ ਤੱਕ ਕੋਈ ਕਰ ਨਹੀਂ ਸਕਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸਦੀ ਵਿਆਖਿਆ ਬਾਰੇ ਬੜੇ ਉਚ ਕੋਟੀ ਦੇ ਵਿਦਵਾਨਾਂ ਪਾਸੋਂ ਪੁੱਛਿਆ ਸੀ, ਪਰ ਕੋਈ ਸਹੀ ਉੱਤਰ ਨਹੀਂ ਦੇ ਸਕਿਆ। ਮਹਾਰਾਸ਼ਟਰ ਦੇ ਮਹਾਨ ਵਿਦਵਾਨ ਭਾਰਤ ਖੰਡੇ ਜੀ ਅਤੇ ਪੰਡਤ ਵਿਸ਼ਨੂੰ ਦਿਗੰਬਰ ਜੀ ਨੂੰ ਸ੍ਰੀ ਸਤਿਗੁਰੂ ਜੀ ਨੇ ਇਹੋ ਪ੍ਰਸ਼ਨ ਕੀਤਾ ਸੀ। ਉਨ੍ਹਾ ਵਿੱਚੋਂ ਇੱਕ ਨੇ ਆਖਿਆ ਕਿ ਮੁਗਲ ਰਾਜ ਸਮੇਂ ਸਾਡੇ ਸੰਗੀਤ ਸਬੰਧੀ ਗ੍ਰੰਥ ਆਪਣੇ ਸ਼ੁੱਧ ਰੂਪ ਵਿੱਚ ਨਹੀਂ ਰਹਿ ਸਕੇ। ਇਸ ਕਰਕੇ ਇਸਦਾ ਤਸੱਲੀਬਖਸ਼ ਉੱਤਰ ਦਿੱਤਾ ਨਹੀਂ ਜਾ ਸਕਦਾ।

ਇਹ ਉੱਤਰ ਇਹਨਾਂ ਵਿਦਵਾਨਾਂ ਦਾ ਰਾਗ ਅਤੇ ਰਾਗਨੀ ਦੀ ਪਹਿਚਾਣ ਕਰਨ ਬਾਰੇ ਸੀ। ਕਿਉਂਕਿ ਗੁਰਬਾਣੀ ਵਿੱਚ ਰਾਗ ਅਤੇ ਰਾਗਨੀਆਂ ਦਾ ਵਰਣਨ ਆਉਂਦਾ ਹੈ ਜੈਸੇ ਕਿ ਰਾਗ ਵਿੱਚ 'ਸ੍ਰੀ ਰਾਗ' ਹੈ ਅਤੇ 'ਸੋਰਠ ਤਾਮ ਸੁਹਾਵਣੀ।'

ਇਉਂ ਪ੍ਰਤੀਤ ਹੁੰਦਾ ਹੈ ਕਿ ਸਾਡੇ ਸਤਿਗੁਰਾਂ ਸੰਗੀਤ 'ਰਾਗ' ਨੂੰ ਭੀ ਈਸ਼ਵਰ ਭਗਤੀ ਦਾ ਇੱਕ ਪ੍ਰਮੁੱਖ ਸਾਧਨ ਮੰਨਿਆ ਹੈ। ਇਸਦੇ ਗੁਰਬਾਣੀ ਵਿੱਚ ਅਨੇਕ ਪ੍ਰਮਾਣ ਹਨ। ਜੈਸਾ ਕਿ -

ਰਾਗੁ ਨਾਦੁ ਸਭੁ ਸਚੁਹੈ ਕੀਮਤ ਕਹੀ ਨ ਜਾਇ।
ਰਾਗੈ ਨਾਦੈ ਬਾਹਰਾ ਇਨ੍ਹੀ ਹੁਕਮੁ ਨ ਬੂਝਿਆ ਜਾਇ।
ਤਥਾ : ਰਾਗ ਨਾਦ ਸਭ ਸੋਹਣੇ॥

ਗੁਰੂ ਅਰਜਨ ਦੇਵ ਇਹ ਮੰਗਦੇ ਹਨ :-

'ਜਹ ਕੀਰਤਨ ਤੇਰਾ ਸਾਧੂ ਗਾਵੈ ਤਹ ਮੇਰਾ ਮਨੁ ਲਾਗੈ।'

ਬ੍ਰਹਮਾ ਜੀ ਦੇ ਪੁੱਤਰ ਨਾਰਦ ਜੀ ਦਾ ਸੰਗੀਤ ਨਾਲ ਘਨਿਸ਼ਟ ਸਬੰਧ ਹੈ। ਨਾਰਦ ਵੀਣਾ ਇੱਕ ਪ੍ਰਸਿੱਧ ਵੀਣਾ ਹੈ। ਉਹ ਗਾਇਨ ਕਰਕੇ ਈਸ਼ਵਰ ਭਗਤੀ ਕਰਦੇ ਹਨ, ਇਸਦੇ ਪ੍ਰਮਾਣ ਗ੍ਰੰਥਾਂ ਵਿਚੋਂ ਮਿਲਦੇ ਹਨ। ਇਹਨਾਂ ਦੀ ਭਗਤੀ ਦੀ ਪ੍ਰੇਰਨਾ ਦਿੰਦੇ ਹੋਏ ਸੋਰਠ ਰਾਗ ਵਿੱਚ ਆਪਣੇ ਸ਼ਬਦਾਂ ਵਿੱਚ ਕਬੀਰ ਜੀ ਲਿਖਦੇ ਹਨ :-'ਭਗਤ ਨਾਰਦੀ ਰਿਦੈ ਨ ਉਪਜੀ ਕਾਛ ਕੂਛ ਤਨ ਦੀਨਾ।'

ਨਾਰਦ ਜੀ ਨ੍ਰਿਤ ਗਾਇਨ ਅਤੇ ਵਾਦਨ ਸੰਗੀਤ ਦੇ ਤਿੰਨੋਂ ਅੰਗਾਂ ਦੀ ਪੂਰਤੀ ਕਰਦੇ ਹੋਏ ਭਗਤੀ ਕਰਦੇ ਹਨ। ਇਨ੍ਹਾਂ ਜੈਸੀ ਭਗਤੀ ਕਰਨ ਦੀ ਪ੍ਰੇਰਨਾ ਗੁਰਬਾਣੀ ਵਿੱਚ ਭੀ ਮਿਲਦੀ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਗੀਤ ਵਿਦਿਆਰਥੀਆਂ ਨੂੰ ਜੋ ਸਿੱਖਿਆ ਦਿਲਵਾਈ, ਉਹ ਆਪ ਸਮੇਂ ਸਮੇਂ ਉਸਦੀ ਪ੍ਰੀਖਿਆ ਲੈਂਦੇ ਰਹਿੰਦੇ ਸਨ। ਹਰ ਤਿੰਨ ਮਹੀਨੇ ਬਾਦ ਬੱਚਿਆਂ ਦੀ ਪ੍ਰੀਖਿਆ ਉਸਤਾਦਾਂ ਪਾਸ ਹੁੰਦੀ ਸੀ ਅਤੇ ਹਰ ਇੱਕ ਸਾਲ ਬਾਅਦ ਸ੍ਰੀ ਸਤਿਗੁਰੂ ਜੀ ਆਪ ਪ੍ਰੀਖਿਆ (ਇਮਤਿਹਾਨ) ਲੈਂਦੇ ਸਨ। ਸ੍ਰੀ ਸਤਿਗੁਰੂ ਜੀ ਨੇ ਪ੍ਰੀਖਿਆ ਲੈਣ ਵਾਸਤੇ ਇਹ ਚਾਰ ਨਿਯਮ ਥਾਪੇ ਸਨ :- 1. ਸੁਰ (ਰਾਗ ਦਾ ਸਰੂਪ ਸ਼ੁਧ ਜਾਂ ਅਸ਼ੁਧ ਇਸ ਵਿੱਚ ਸ਼ਾਮਲ ਹੈ)

2. ਤਾਲ 3. ਸ਼ਬਦ 4. ਲਯ

ਪ੍ਰੀਖਿਆ ਦੇਣ ਵਾਲੇ ਹਰ ਵਿਦਿਆਰਥੀ ਨੂੰ ਏਨ੍ਹਾਂ ਚਾਰ ਨਿਯਮਾਂ ਵਿੱਚ ਵੱਧ ਤੋਂ ਵੱਧ ਨੰਬਰ ਲੈਣ ਨਾਲ ਉਹ ਅੱਵਲ ਮੰਨਿਆ ਜਾਂਦਾ ਸੀ।

– ਵਿਸ਼ਵ ਨਾਮਧਾਰੀ ਸੰਗਤ (ਰਜਿ.)

# ਸੰਗੀਤ, ਸਾਧਨਾ ਤੇ ਮਰਿਯਾਦਾ ਦੀ ਮੂਰਤ

# ਮਹਾਰਾਜ ਬੀਰ ਸਿੰਘ ਜੀ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਮਾਤਾ ਭੁਪਿੰਦਰ ਕੌਰ ਜੀ ਦੇ ਛੋਟੇ ਸਾਹਿਬਜ਼ਾਦੇ, ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਭਰਾਤਾ ਮਹਾਰਾਜ ਬੀਰ ਸਿੰਘ ਜੀ ਦੇ ਗੁਣਾਂ ਨੂੰ ਉਜਾਗਰ ਕਰਨਾ ਹੋਵੇ ਤਾਂ ਇਹ ਕਹਿਣਾ ਅਤਿ ਕਥਨੀ ਨਹੀਂ ਹੋਵੇਗੀ ਕਿ ਉਹ ਇੱਕ ਸਾਧਕ ਸਨ ਅਤੇ ਸੰਗੀਤ ਨੂੰ ਸਮਰਪਤ ਸਨ। ਸਾਧਨਾ ਇੱਕ ਪਾਸੇ ਉਹਨਾਂ ਸਤਿਗੁਰੂ ਦੇ ਨਾਮ ਦੀ ਕੀਤੀ, ਗੁਰਮਤਿ ਰਹਿਤ ਮਰਿਆਦਾ ਅਨੁਸਾਰ ਜੀਵਨ ਬਿਤਾਉਂਦਿਆਂ ਉਹ ਭਜਨ ਬੰਦਗੀ ਅਤੇ ਗੁਰਬਾਣੀ ਦਾ ਪਾਠ ਕਰਦੇ ਰਹੇ। ਦੂਜੀ ਸਾਧਨਾ ਉਹਨਾਂ ਦੀ ਸੰਗੀਤ ਵੱਲ ਸੀ। ਉਹਨਾਂ ਨੇ ਬਚਪਨ ਤੋਂ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਲ ਭਾਈ ਊਧੋ ਖਾਂ ਅਤੇ ਹੋਰ ਪ੍ਰਸਿੱਧ ਸੰਗੀਤਕਾਰਾਂ ਤੋਂ ਤੰਤੀ-ਸਾਜਾਂ ਰਾਹੀਂ ਸ਼ਾਸਤਰੀ ਸੰਗੀਤ ਅਤੇ ਗੁਰਮਤਿ ਸੰਗੀਤ ਦਾ ਗਿਆਨ ਹਾਸਲ ਕੀਤਾ। ਉਹ ਮ੍ਰਿਦੰਗ ਅਤੇ ਤਬਲੇ ਨੂੰ ਵੀ ਆਪਣੀਆਂ ਉਂਗਲਾਂ ਨਾਲ ਨਚਾਉਣ ਵਿੱਚ ਸਿਧਹਸਤ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਲ ਤਾਂ ਕਈ ਵਾਰ ਰਜ਼ਾ ਅਨੁਸਾਰ ਉਹ ਤਬਲੇ 'ਤੇ ਸੰਗਤ ਕਰਿਆ ਹੀ ਕਰਦੇ ਸਨ। ਉਹ ਆਪਣੇ ਸਿਖਾਏ ਅਤੇ ਆਪਣੀ ਨਿਗਰਾਨੀ ਵਿੱਚ ਸੰਗੀਤ ਦੀ ਸਿੱਖਿਆ ਪ੍ਰਾਪਤ ਕਰਨ ਵਾਲੇ ਸੰਗੀਤਾਰਥੀਆਂ ਨਾਲ ਵੀ ਤਬਲੇ 'ਤੇ ਸੰਗਤ ਕਰਕੇ ਉਹਨਾਂ ਦਾ ਮਾਣ ਵਧਾਉਂਦੇ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛੱਤਰ ਛਾਇਆ ਹੇਠ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਕੀਤੇ ਗਏ। ਵੱਡੇ ਸੰਗੀਤ ਸੰਮੇਲਨਾਂ ਵਿੱਚ ਮਹਾਰਾਜ ਬੀਰ ਸਿੰਘ ਜੀ ਹੁਕਮ ਅਨੁਸਾਰ ਪ੍ਰਬੰਧਕੀ ਜ਼ਿੰਮੇਵਾਰੀ ਨਿਭਾਉਂਦੇ ਰਹੇ ਅਤੇ ਨਾਲ ਹੀ ਆਪਣੀ ਸ਼ਾਸਤਰੀ ਸੰਗੀਤ ਪ੍ਰਬੀਨਤਾ ਦਾ ਪ੍ਰਦਰਸ਼ਨ ਕਰਦਿਆਂ ਵਿਸ਼ਵ ਪ੍ਰਸਿੱਧ ਸੰਗੀਤਕਾਰਾਂ ਅਤੇ ਸੰਗੀਤ ਦੇ ਕਦਰਦਾਨਾਂ ਤੋਂ ਦਾਦ ਪ੍ਰਾਪਤ ਕਰਦੇ ਰਹੇ। ਮਹਾਰਾਜ ਜੀ ਨੂੰ ਕੇਵਲ ਸੰਗੀਤ ਦਾ ਸ਼ੌਕ ਹੀ ਨਹੀਂ ਸੀ ਸਗੋਂ ਉਨ੍ਹਾਂ ਨੂੰ ਸੰਗੀਤ ਦੀ ਸਿੱਖਿਆ ਦੇਣ ਦਾ ਵੀ ਚਾਅ ਸੀ।..........

ਮਹਾਰਾਜ ਜੀ ਨਾਮਧਾਰੀ ਰਹਿਤ ਮਰਿਆਦਾ ਵਿੱਚ ਏਨੇ ਦ੍ਰਿੜ੍ਹ ਸਨ ਕਿ ਸਤਿਗੁਰੂ ਜਗਜੀਤ ਸਿੰਘ ਜੀ ਬਚਨ ਕਰਦੇ ਸਨ ਕਿ ਉਂਜ ਤਾਂ ਸਾਡੇ ਦੋਹਾਂ ਭਰਾਵਾਂ ਨਾਲ ਤਿੰਨ-ਤਿੰਨ, ਚਾਰ-ਚਾਰ ਸੇਵਕ ਰਹਿੰਦੇ ਹਨ ਪਰ ਜੇ ਕਿਤੇ ਇੱਕਲਿਆਂ ਵੀ ਜਾਣਾ ਪੈ ਜਾਵੇ ਤਾਂ ਮਹਾਰਾਜ ਜੀ ਕਦੇ ਵੀ ਮਰਿਆਦਾ ਵਿੱਚ ਢਿੱਲ ਨਹੀਂ ਸਨ ਆਉਣ ਦਿੰਦੇ। ਹੈਲਸਿੰਕੀ (ਫਿਨਲੈਂਡ) ਵਿੱਚ ਜਦ ਆਪ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਅਮਨ ਕਾਨਫਰੰਸ ਵਿੱਚ ਹਿੱਸਾ ਲੈਣ ਗਏ ਤਾਂ ਉਹਨਾਂ ਨੇ ਸੁੱਚ ਸੋਧ ਦੀ ਮਰਿਆਦਾ ਦੇ ਧਾਰਨੀ ਰਹਿਣ ਦਾ ਨੇਮ ਨਿਭਾਇਆ।..........

ਇਹਨਾਂ ਦੇ ਜਨਮ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤਿੰਨ ਕੁ ਵਰ੍ਹਿਆਂ ਦੇ ਸਨ। ਭਾਣਾ ਕਰਤਾਰ ਦਾ ਕਿ ਆਪ ਨੂੰ ਮਾਤਾ ਦੀ ਗੋਦ ਦਾ ਸੁੱਖ ਸਾਲ ਕੁ ਹੀ ਪ੍ਰਾਪਤ ਹੋ ਸਕਿਆ। 1924 ਈ. ਵਿੱਚ ਮਾਤਾ ਭੁਪਿੰਦਰ ਕੌਰ ਜੀ ਸਦਾ ਵਾਸਤੇ ਇਸ ਸੰਸਾਰ ਅਸਾਰ ਨੂੰ ਛੱਡ ਗਏ। ਆਪ ਜੀ ਦੀ ਪਾਲਣਾ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ, ਦਾਦੀ ਮਾਤਾ ਜੀਵਨ ਕੌਰ ਜੀ ਦੀ ਦੇਖ ਰੇਖ ਹੇਠ ਸਿੱਖਾਂ ਸੇਵਕਾਂ ਨੇ ਕੀਤੀ। ਸ੍ਰੀ ਭੈਣੀ ਸਾਹਿਬ ਦੇ ਬੋਹੜਾਂ, ਪਿੱਪਲਾਂ ਦੀ ਛਾਵੇਂ ਇਸ ਇਤਿਹਾਸਕ ਅਤੇ ਕ੍ਰਾਂਤੀਕਾਰੀ ਨਗਰੀ ਵਿੱਚ ਹੀ ਆਪ ਨੇ ਸਿੱਖਿਆ ਗ੍ਰਹਿਣ ਕੀਤੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਆਪ ਨੂੰ ਅੰਗਰੇਜ਼ੀ ਦੀ ਲੋੜੀਂਦੀ ਸਿੱਖਿਆ ਸ੍ਰੀ ਭੋਲਾ ਨਾਥ ਮਹਿਤਾ ਨੇ ਦਿੱਤੀ। ਪੰਡਤ ਰਜਿੰਦਰ ਸਿੰਘ, ਪ੍ਰੀਤਮ ਸਿੰਘ ਕਵੀ ਆਦਿ ਇਹਨਾਂ ਦੇ ਵਿਦਿਆਲੇ ਦੇ ਸਹਿਪਾਠੀ ਅਤੇ ਸਾਥੀ ਰਹੇ ਹਨ। ਉਹਨਾਂ ਨਾਲ ਹੀ ਹੱਸਦਿਆਂ, ਖੇਡਦਿਆਂ, ਕੁਸ਼ਤੀਆਂ ਕਰਦਿਆਂ, ਜਲ ਕ੍ਰੀੜਾ ਕਰਦਿਆਂ ਅਤੇ ਸ੍ਰੀ ਸਤਿਗੁਰੂ ਜੀ ਦੀ ਦੱਸੀ ਮਰਿਯਾਦਾ ਅਨੁਸਾਰ ਸਿੱਖਿਆ ਪ੍ਰਾਪਤ ਕਰਦਿਆਂ ਇਹ ਪ੍ਰਵਾਨ ਚੜ੍ਹਦੇ ਗਏ। 1947ਵਿੱਚ ਦੇਸ਼ ਦੀ ਵੰਡ ਹੋਣ ਤੋਂ ਬਾਅਦ ਆਪ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਵੱਡੇ ਭਰਾਤਾ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸ੍ਰੀ ਜੀਵਨ ਨਗਰ ਨੂੰ ਆਪਣਾ ਨਿਵਾਸ ਸਥਾਨ ਬਣਾਇਆ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਦੋਵੇਂ ਭਰਾਤਾ ਇਸ ਇਲਾਕੇ ਵਿੱਚ ਪਾਕਿਸਤਾਨੋਂ ਉਜੜ ਕੇ ਆਏ ਪਰਿਵਾਰਾਂ ਦੇ ਦੁੱਖ-ਸੁੱਖ ਦੇ ਭਾਈਵਾਲ ਬਣੇ। ਉਨ੍ਹਾਂ ਦੀਆਂ ਲੋੜਾਂ ਥੋੜਾਂ ਦੀਆਂ ਅਰਜ਼ਾਂ ਸਤਿਗੁਰੂ ਸੱਚੇ ਪਾਤਸ਼ਾਹ ਨੂੰ ਕਰਕੇ ਉਹਨਾਂ ਦੀ ਸਹਾਇਤਾ ਕਰਦੇ ਰਹੇ।........ਮਹਾਰਾਜ ਜੀ ਨੇ ਨਾਮਧਾਰੀ ਪਰਿਵਾਰਾਂ ਦੀਆਂ ਉਧਰ ਰਹੀਆਂ ਜ਼ਮੀਨਾਂ, ਜਾਇਦਾਦਾਂ ਦੇ ਕਲੇਮ ਸੈਟਲ ਕਰਨ ਅਤੇ ਇਸ ਇਲਾਕੇ ਵਿੱਚ ਹੀ ਉਹਨਾਂ ਦੀ ਅਲਾਟਮੈਂਟ ਕਰਵਾਉਣ ਵਿੱਚ ਸਰਕਾਰੀ ਤੌਰ ਤੇ ਬਹੁਤ ਮਦਦ ਕੀਤੀ।............

ਆਪ ਜੀ ਸਦਾ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੱਜੀ ਬਾਂਹ ਬਣਕੇ ਰਹੇ ਹਨ। ਕਈ ਵਾਰ ਤਾਂ ਸਚੇ ਪਾਤਸ਼ਾਹ ਜੀ ਆਪਣੇ ਦੇਸਾਂ ਵਿਦੇਸਾਂ ਦੇ ਦੌਰਿਆਂ ਨੂੰ ਉਲੀਕਣ ਦੀ ਜ਼ਿੰਮੇਵਾਰੀ ਵੀ ਆਪ ਨੂੰ ਬਖਸ਼ਦੇ ਰਹੇ ਹਨ ਅਤੇ ਨਾਮਧਾਰੀ ਵਿਦਿਅਕ ਜਥਿਆਂ, ਨਾਮਧਾਰੀ ਦਰਬਾਰ ਦੀਆਂ ਬੈਠਕਾਂ, ਜ਼ਰੂਰੀ ਸਮਾਗਮਾਂ ਅਤੇ ਰਾਸ਼ਟਰੀ ਜਾਂ ਅੰਤਰ ਰਾਸ਼ਟਰੀ ਅਮਨ, ਗਊ ਰੱਖਿਆ, ਸ਼ਾਕਾਹਾਰ ਸਬੰਧੀ ਕਾਨਫਰੰਸਾਂ ਵਿੱਚ ਆਪ ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਨਾਮਧਾਰੀ ਪੰਥ ਦੀ ਪ੍ਰਤੀਨਿੱਧਤਾ ਕਰਦੇ ਰਹੇ ਹਨ ਜਾਂ ਸ੍ਰੀ ਸਤਿਗੁਰੂ ਜੀ ਦੇ ਸਹਿਯੋਗੀ ਵਜੋਂ ਜਾਂਦੇ ਰਹੇ ਹਨ।

ਮਹਾਰਾਜ ਬੀਰ ਸਿੰਘ ਜੀ ਘੋੜਿਆਂ, ਗਊਆਂ ਤੇ ਹੋਰ ਪਸ਼ੂਆਂ ਦੇ ਪਹਿਲੇ ਦਰਜੇ ਦੇ ਪਾਰਖੂ ਸਨ। ਇਹ ਗੁਣ ਉਹਨਾਂ ਨੂੰ ਪਿਤਾ ਪੁਰਖੀ ਮਿਲਿਆ ਸੀ। ਉਹਨਾਂ ਨੇ ਆਪ ਵੀ ਬਹੁਤ ਸਾਰੀਆਂ ਪਸ਼ੂ ਪ੍ਰਦਰਸ਼ਨੀਆਂ ਦਾ ਆਯੋਜਨ ਕੀਤਾ। ਉਹਨਾਂ ਨੂੰ ਫੋਟੋਗ੍ਰਾਫੀ ਦਾ ਵੀ ਬਹੁਤ ਸ਼ੌਕ ਸੀ। ਸਧਾਰਨ ਫੋਟੋਆਂ ਤੋਂ ਇਲਾਵਾ ਉਹ ਕੁਦਰਤੀ

## ਡਾ. ਹਰਮੀਤ ਸਿੰਘ ਦੀ ਕਿਤਾਬ 'ਸੱਚੁ ਸੁਣਾਇਸੀ' ਦਾ ਵਿਧੀਵਤ ਪ੍ਰਕਾਸ਼ਮਾਨ

### ਗੁਰਬਚਨ ਸਿੰਘ ਘੁੰਮਣ ਦੀ ਕਹਾਣੀ 'ਸੁਪਨਿਆਂ ਦੀ ਦੁਨੀਆਂ' ਨੇ ਖੂਬ ਰੰਗ ਬੰਨ੍ਹਿਆ

ਨਵੀਂ ਦਿੱਲੀ - ਕੇਂਦਰੀ ਪੰਜਾਬੀ ਸਾਹਿਤ ਸੰਮੇਲਨ (ਰਜਿ.) ਦਿੱਲੀ ਦੀ ਇੱਕ ਵਿਸ਼ੇਸ਼ ਸਾਹਿਤਕ ਇਕੱਤਰਤਾ ਵਿੱਚ ਪੰਜਾਬੀ ਅਕਾਦਮੀ ਦਿੱਲੀ ਦੇ ਉਪ-ਪ੍ਰਧਾਨ ਅਤੇ ਡਾਇਰੈਕਟਰ ਗੁਰੂ ਨਾਨਕ ਇੰਸਟੀਚੀਊਟ ਆਫ ਇਨਫਾਰਮੇਸ਼ਨ ਤੇ ਮੈਨੇਜਮੈਂਟ ਪ੍ਰਿੰ. (ਡਾ.) ਹਰਮੀਤ ਸਿੰਘ ਦੀ ਸਵੈ-ਜੀਵਨੀ ਪੁਸਤਕ 'ਸੱਚੁ ਸੁਣਾਇਸੀ' ਨੂੰ ਵਿਧੀਵਤ ਪ੍ਰਕਾਸ਼ਮਾਨ ਕੀਤਾ ਗਿਆ। ਸਮਾਗਮ ਦੇ ਮੁੱਖ ਮਹਿਮਾਨ ਡਾ. ਸੁਤਿੰਦਰ ਸਿੰਘ ਨੂਰ (ਉਪ ਚੇਅਰਮੈਨ, ਰਾਸ਼ਟਰੀ ਸਾਹਿਤ ਅਕਾਦੇਮੀ) ਅਤੇ ਵਿਸ਼ੇਸ਼ ਮਹਿਮਾਨ ਡਾ. ਅਵਤਾਰ ਸਿੰਘ ਸੇਠੀ (ਵਿਗਿਆਨੀ ਤੇ ਕ੍ਰਿਕਟ ਕਮੈਂਟੇਟਰ) ਨੇ ਸਾਂਝੇ ਰੂਪ ਵਿੱਚ ਆਪਣੇ ਕਰ-ਕਮਲਾਂ ਨਾਲ ਸਬੰਧਤ ਪੁਸਤਕ ਨੂੰ ਪ੍ਰਕਾਸ਼ਮਾਨ ਕੀਤਾ। ਪੰਜਾਬੀ ਅਕਾਦਮੀ ਦਿੱਲੀ ਦੇ ਸਕੱਤਰ ਡਾ. ਰਵੇਲ ਸਿੰਘ ਨੇ ਪੁਸਤਕ ਉਪਰ ਚਰਚਾ ਕਰਦਿਆਂ ਇਸਨੂੰ ਡਾ. ਹਰਮੀਤ ਸਿੰਘ ਦੇ ਸੰਘਰਸ਼ ਭਰਪੂਰ ਜੀਵਨ ਦੀ ਗਾਥਾ ਸਾਬਤ ਕੀਤਾ ਅਤੇ ਦੱਸਿਆ ਕਿ ਇਸ ਪੁਸਤਕ ਵਿੱਚੋਂ ਸਾਨੂੰ ਬਹੁਤ ਸਾਰੀ ਬਹੁਮੁੱਲੀ ਜਾਣਕਾਰੀ ਹਾਸਲ ਹੁੰਦੀ ਹੈ। ਸੰਮੇਲਨ ਦੇ ਪ੍ਰਧਾਨ ਤੇ ਦਿੱਲੀ ਯੂਨੀਵਰਸਿਟੀ ਦੇ ਉਘੇ ਵਿਦਵਾਨ-ਲੇਖਕ ਡਾ. ਮਨਜੀਤ ਸਿੰਘ ਨੇ ਇਸ ਪੁਸਤਕ ਨੂੰ ਨਿਰ-ਉਚੇਚ ਭਾਸ਼ਾ-ਸ਼ੈਲੀ ਵਿੱਚ ਲਿਖੀ ਗਈ ਇੱਕ ਮੁੱਲਵਾਨ ਪੁਸਤਕ ਗਰਦਾਨਿਆ। ਉਨ੍ਹਾਂ ਨੇ ਡਾ. ਹਰਮੀਤ ਸਿੰਘ ਦੇ ਸਾਊ ਸੁਭਾਅ ਤੇ ਪਰਉਪਕਾਰੀ ਜੀਵਨ ਸ਼ੈਲੀ ਉਪਰ ਵੀ ਅਰਥ-ਭਰਪੂਰ ਟਿੱਪਣੀਆਂ ਕੀਤੀਆਂ। ਡਾ. ਨੂਰ ਹੋਰਾਂ ਨੇ ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਨੂੰ ਡਾ. ਹਰਿਭਜਨ ਸਿੰਘ ਦੇ ਦਿੱਤੇ ਯੋਗਦਾਨ ਨੂੰ ਬਾਖੂਬੀ ਉਭਾਰਿਆ ਅਤੇ ਸੰਮੇਲਨ ਦੀ ਪੰਜਾਬੀ ਮਾਂ-ਬੋਲੀ ਦੀ ਸੇਵਾ-ਸੰਭਾਲ ਵਿੱਚ ਪ੍ਰਚੰਡ ਰੁੱਚੀ ਨੂੰ ਖੂਬ ਸਲਾਹਿਆ। ਡਾ. ਸੇਠੀ ਜੀ ਨੇ ਵੀ ਸੰਮੇਲਨ ਦੀਆਂ ਸਰਗਰਮੀਆਂ ਨੂੰ ਬੇ ਮਿਸਾਲ ਸਾਬਤ ਕੀਤਾ ਅਤੇ ਇਸਦੇ ਪ੍ਰਬੰਧਕਾਂ ਦੀ ਰੱਜ ਕੇ ਪ੍ਰਸ਼ੰਸਾ ਕੀਤੀ। ਹਿੰਦੀ ਤੇ ਪੰਜਾਬੀ ਦੇ ਨਾਮਵਰ ਲੇਖਕ ਤੇ ਸਾਹਿਤ-ਚਿੰਤਕ ਡਾ. ਨਰਿੰਦਰ ਮੋਹਨ ਨੇ ਜਿੱਥੇ ਡਾ. ਹਰਮੀਤ ਸਿੰਘ ਨੂੰ ਵਧਾਈਆਂ ਦਿੱਤੀਆਂ ਉਥੇ ਸੰਮੇਲਨ ਦੇ ਬਹੁ-ਭਾਸ਼ੀ ਕਿਰਦਾਰ ਨੂੰ ਬਾਖੂਬੀ ਉਭਾਰਿਆ। ਹਿੰਦੀ ਦੇ ਚਰਚਿਤ ਲੇਖਕ ਤੇ ਸਾਹਿਤ-ਚਿੰਤਕ ਡਾ. ਪ੍ਰਤਾਪ ਸਹਿਗਲ ਨੇ 'ਬਾਜਾਰ ਸੇ ਹਮ ਬਚ ਨਹੀਂ ਸਕਤੇ', 'ਮਾਲੂਮ ਨਹੀਂ', 'ਚਲੋ', 'ਕਸ਼ਮਕਸ਼', 'ਦੁਰਮੁਟ', 'ਅਰਥਹੀਣ ਨਹੀਂ ਹੂੰ' ਆਦਿ ਹਿੰਦੀ ਕਵਿਤਾਵਾਂ ਸੁਣਾ ਕੇ ਖੂਬ ਰੰਗ ਬੰਨ੍ਹਿਆ। ਜਨਾਬ ਸੁਰਿੰਦਰ ਸ਼ੱਜਰ ਤੇ ਜਨਾਬ ਸੀਮਾਬ ਸੁਲਤਾਨਪੁਰੀ ਜੀ ਨੇ ਆਪਣੇ ਖੂਬਸੂਰਤ ਤਰੰਨੁਮ ਵਿੱਚ ਉਰਦੂ ਗ਼ਜ਼ਲ ਸੁਣਾਈ ਤੇ ਕੁੱਝ ਕੱਤਏ ਕਹਿਕੇ ਮਹਿਫਲ ਨੂੰ ਸੁਰਮਈ ਰੰਗ ਪ੍ਰਦਾਨ ਕੀਤਾ। ਸ਼ਾਇਰ-ਏ-ਆਜ਼ਮ ਜਨਾਬ ਅਮਰਜੀਤ ਸਿੰਘ 'ਅਮਰ' ਹੁਰਾਂ ਨੇ ਆਪਣੀ ਚਰਚਿਤ ਨਜ਼ਮ 'ਸੁਨਾਮੀ' ਸੁਣਾ ਕੇ ਖੂਬ ਵਾਹ-ਵਾਹ ਖੱਟੀ। ਕਹਾਣੀਕਾਰ ਤੇ ਸਮਾਜ-ਸੇਵੀ ਸ੍ਰ. ਗੁਰਬਚਨ ਸਿੰਘ ਘੁੰਮਣ ਜੀ ਨੇ ਆਪਣੇ ਮਖ਼ਸੂਸ ਅੰਦਾਜ਼ ਵਿੱਚ 'ਸੁਪਨਿਆਂ ਦੀ ਦੁਨੀਆਂ' ਸਿਰਲੇਖ ਵਾਲੀ ਕਹਾਣੀ ਸੁਣਾ ਕੇ ਭਰਪੂਰ ਦਾਦ ਖੱਟੀ। ਸ੍ਰ. ਘੁੰਮਣ ਦੀ ਕਹਾਣੀ 'ਤੇ ਚਰਚਾ ਕਰਦਿਆਂ ਡਾ. ਸੁਤਿੰਦਰ ਸਿੰਘ ਨੂਰ ਨੇ ਕਿਹਾ ਕਿ ਕਹਾਣੀ ਦਾ ਫਲੋਅ ਕਮਾਲ ਦਾ ਹੈ। ਡਾ. ਰਵੇਲ ਸਿੰਘ ਨੇ ਕਿਹਾ ਕਿ ਲੇਖਕ ਪਹਿਲਾਂ ਵੀ ਕੁੱਝ ਕਹਾਣੀਆਂ ਪੜ੍ਹ ਚੁੱਕਾ ਹੈ, ਇਹ ਕਹਾਣੀ ਵੀ ਦਿਲਚਸਪ ਸੀ। ਇਨ੍ਹਾਂ ਕਹਾਣੀਆਂ ਦਾ ਖਰੜਾ ਪੰਜਾਬੀ ਅਕਾਦਮੀ ਨੂੰ ਦਿੱਤਾ ਜਾਵੇ। ਡਾ. ਹਰਮੀਤ ਸਿੰਘ ਨੇ ਪ੍ਰਸ਼ੰਸਾ ਕੀਤੀ ਕਿ ਕਹਾਣੀ ਪੰਜਾਬੀ ਕਲਚਰ 'ਤੇ ਹੈ। ਕਹਾਣੀ ਦੀ ਬਣਤਰ ਸੋਹਣੀ ਹੈ। ਮਿਸ ਤਰਿੰਦਰ ਕੌਰ ਨੇ 'ਸਾਵਣ', 'ਗੁਲਾਬ', 'ਤਕਦੀਰਾਂ', 'ਕੋਮਲਤਾ' ਤੇ 'ਸੁਗੰਧੀ' ਮਿੰਨੀ ਨਜ਼ਮਾਂ ਸੁਣਾ ਕੇ ਸਾਰਿਆਂ ਨੂੰ ਮੰਤਰ ਮੁਗਧ ਕਰ ਦਿੱਤਾ। ਅੰਤਰ-ਰਾਸ਼ਟਰੀ ਪ੍ਰਸਿੱਧਤਾ ਹਾਸਲ ਕਰ ਚੁੱਕੀ ਗਾਇਕਾ ਤੇ ਗੀਤ ਲੇਖਿਕਾ ਸ੍ਰੀਮਤੀ ਰਣਜੀਤ ਕੌਰ 'ਜੀਤ' ਤੇ ਸ਼ਾਇਰਾ ਪ੍ਰੀਤਮ ਸੰਧੂ ਨੇ ਆਪੋ ਆਪਣੇ ਸੁਹਜੀਲੇ ਤਰੱਨੁਮ ਵਿੱਚ ਗੀਤ ਸੁਣਾ ਕੇ, ਮਹਿਫ਼ਲ ਨੂੰ ਸੁਰਮਈ ਰੰਗ ਵਿੱਚ ਰੰਗ ਦਿੱਤਾ। ਸ਼ਾਇਰ ਮੋਹਨ ਸਿੰਘ ਬੈਰੀ, ਨਾਵਲਕਾਰ ਹਰਭਜਨ ਸਿੰਘ ਸਹਿਗਲ ਤੇ ਡਾ. ਮਨਜੀਤ ਸਿੰਘ ਨੇ ਸੰਮੇਲਨ ਵਲੋਂ ਡਾ. ਹਰਮੀਤ ਸਿੰਘ ਤੇ ਉਨ੍ਹਾਂ ਦੀ ਧਰਮ ਪਤਨੀ ਦਾ ਉਚੇਚੇ ਤੌਰ ਤੇ ਸਨਮਾਨ ਕੀਤਾ। ਇਉਂ ਇਹ ਸਮਾਗਮ ਯਾਦਗਾਰੀ ਹੋ ਨਿਬੜਿਆ।

ਨਜ਼ਾਰਿਆਂ, ਬਨਸਪਤੀ ਅਤੇ ਜੀਵ ਜੰਤੂਆਂ ਦੀਆਂ ਮੂੰਹ ਬੋਲਦੀਆਂ ਤਸਵੀਰਾਂ ਖਿੱਚਦੇ ਸਨ। ਆਪਣੇ ਰੁਝੇਵੇਂ ਭਰੇ ਜੀਵਨ ਵਿੱਚ ਮਹਾਰਾਜ ਜੀ ਜਿੱਥੇ ਪਸ਼ੂਆਂ ਦੀ ਸੇਵਾ ਸੰਭਾਲ, ਪਸ਼ੂ ਪ੍ਰਦਰਸ਼ਨੀ ਵਾਸਤੇ ਵਿਸ਼ੇਸ਼ ਸਮਾਂ ਕੱਢਦੇ ਰਹੇ ਹਨ ਉਥੇ ਵਾਹੀ ਖੇਤੀ ਲਈ ਵੀ ਉਚੇਚੀ ਰੁਚੀ ਵਿਖਾਉਂਦੇ ਰਹੇ ਹਨ।

ਇੱਕ ਹੋਰ ਉਹਨਾਂ ਦਾ ਉਜਾਗਰ ਪੱਖ ਕਲਮ ਦੀ ਤਾਕਤ ਹੈ। ਉਹ ਨਾਮਧਾਰੀ ਇਤਿਹਾਸ ਬਾਰੇ ਖੋਜੀ ਬਿਰਤੀ ਦੇ ਮਾਲਕ ਸਨ। ਉਹਨਾਂ ਨੇ ਬਹੁਤ ਸਾਰੀਆਂ ਦੁਰਲਭ ਪੁਰਾਣੀਆਂ ਲਿਖਤਾਂ, ਖਰੜੇ ਅਤੇ ਇਤਿਹਾਸਕ ਪੁਸਤਕਾਂ ਸੰਭਾਲੀਆਂ ਹੋਈਆਂ ਸਨ। ਉਹਨਾਂ ਦੀ ਇਸੇ ਸੰਭਾਲ ਕਰਕੇ ਹੀ ਖੋਜੀ ਵਿਦਵਾਨ ਵੀ ਉਨ੍ਹਾਂ ਦੀ ਵਡਮੁੱਲੀ ਲਾਇਬ੍ਰੇਰੀ ਦੀ ਤਾਰੀਫ ਕਰਦੇ ਸਨ। ਉਹ ਆਪ ਖੁਦ ਇੱਕ ਵਧੀਆ ਲੇਖਕ ਸਨ। ਉਨ੍ਹਾਂ ਦੀ ਪੁਸਤਕ 'ਗ੍ਰੰਥ ਗੁਰ ਵਿਚਾਰ' ਦੀ ਬੜੀ ਚਰਚਾ ਰਹੀ ਹੈ। 'ਸਤਿਜੁਗ' ਵਿੱਚ ਛਪਦੇ ਉਨ੍ਹਾਂ ਦੇ ਵਡਮੁੱਲੇ ਲੇਖ ਸਦਾ ਪਾਠਕਾਂ ਨੂੰ ਨਵੀਂ ਅਤੇ ਕੀਮਤੀ ਸਮੱਗਰੀ ਦੇਂਦੇ ਰਹੇ ਹਨ।... ਮਹਾਰਾਜ ਜੀ ਨਾਮਧਾਰੀ ਪੰਥ ਲਈ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਰਾਜਨੀਤਕ ਕੰਮਾਂ ਵਿੱਚ ਪੂਰੀ ਤਰ੍ਹਾਂ ਸਰਗਰਮ ਰਹੇ। ਪੰਡਤ ਜਵਾਹਰ ਲਾਲ ਨਹਿਰੂ , ਸ੍ਰੀਮਤੀ ਇੰਦਰਾ ਗਾਂਧੀ ਅਤੇ ਸ੍ਰੀ ਰਾਜੀਵ ਗਾਂਧੀ ਆਦਿ ਨਾਲ ਉਨ੍ਹਾਂ ਨੇ ਲਗਾਤਾਰ ਸੰਪਰਕ ਬਣਾਈ ਰੱਖਿਆ ਅਤੇ ਲੋੜ ਅਨੁਸਾਰ ਕਈ ਉਚੇਚੀਆਂ ਮੀਟਿੰਗਾਂ ਵੀ ਕੀਤੀਆਂ।........

11 ਅਕਤੂਬਰ 2008 (ਸ਼ਨੀਵਾਰ) ਅੰਮ੍ਰਿਤ ਵੇਲੇ ਪੰਜ ਵਜੇ ਪੰਜ ਭੂਤਕ ਸਰੀਰ ਵਿਚੋਂ ਹੰਸ ਉਡਾਰੀ ਮਾਰ ਗਿਆ। ਆਪ ਜੀ ਦੇ ਸਰੀਰ ਨੂੰ ਸ੍ਰੀ ਭੈਣੀ ਸਾਹਿਬ ਲਿਆਂਦਾ ਗਿਆ ਅਤੇ ਕੋਠੀ ਵਿੱਚ ਰੱਖਿਆ ਗਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿੱਤੇ ਅਤੇ ਮਸਤਕ ਤੇ ਹੱਥ ਰੱਖਣ ਦੀ ਕਿਰਪਾ ਕੀਤੀ। ਆਪ ਜੀ ਨੇ ਬਿਹਬਲ ਬੇਬੇ ਦਲੀਪ ਕੌਰ ਜੀ ਦੇ ਸਿਰ ਨੂੰ ਆਪਣੇ ਹਸਤ ਕੰਵਲ ਦੀ ਛੋਹ ਦਿੱਤੀ ਅਤੇ ਪਰਵਾਰ ਨੂੰ ਸਤਿਗੁਰੂ ਦਾ ਭਾਣਾ ਮਿੱਠਾ ਕਰਕੇ ਮੰਨਣ ਦਾ ਸੰਕੇਤ ਦਿੱਤਾ। ਇਹ ਅਕਾਲ ਪੁਰਖ ਦੀ ਰਜ਼ਾ, ਸਤਿਗੁਰੂ ਦਾ ਭਾਣਾ ਅਤੇ ਵਿਧੀ ਦਾ ਵਿਧਾਨ ਹੀ ਹੈ ਕਿ ਜਿਸ ਨਗਰੀ ਸ੍ਰੀ ਭੈਣੀ ਸਾਹਿਬ ਵਿਖੇ ਮਹਾਰਾਜ ਜੀ ਨੇ ਇਸ ਮਾਤ ਲੋਕ ਵਿੱਚ ਅੱਖਾਂ ਖੋਲ੍ਹੀਆਂ ਸਨ, ਉਸੇ ਨਗਰੀ ਵਿੱਚ ਹਜਾਰਾਂ ਹੀ ਸੰਗਤਾਂ ਦੇ ਸੇਜਲ ਨੇਤਰਾਂ ਨੇ 12 ਅਕਤੂਬਰ 2008 ਨੂੰ ਆਪ ਜੀ ਦੇ ਪੰਜ ਭੂਤਕ ਸਰੀਰ ਦੇ ਅੰਤਮ ਸਸਕਾਰ ਦਾ ਸਮਾਂ ਵੇਖਿਆ।..........।

# ਅਹਿੰਸਾ

ਰਾਸ਼ਟਰਪਿਤਾ ਦਾ ਸੰਦੇਸ਼

DIP/1367/08-09

ਭਾਗੀਦਾਰੀ




ਸੂਚਨਾ ਅਤੇ ਪ੍ਰਚਾਰ ਨਿਦੇਸ਼ਾਲਯ

ਵਿਸ਼ੇਸ਼ ਸਾਰਵਜਨਿਕ ਕਾਰਜਕ੍ਰਮ

ਅਹਿੰਸਾ ਦਿਵਸ 'ਤੇ ਸ਼ਾਂਤੀ ਪਦਯਾਤਰਾ : ਵਿਅਤਨਾਮ ਦੇ ਬੋਧ ਅਧਿਆਤਮਿਕ ਨੇਤਾ ਸ੍ਰੀ ਨਿਆਤ ਹਾਨਹਾ ਦੇ ਨਾਲ ਦਿੱਲੀ ਦੀ ਮੁੱਖ ਮੰਤਰੀ ਸ੍ਰੀਮਤੀ ਸ਼ੀਲਾ ਦੀਕਸ਼ਿਤ

ਤਾਰੀਖ : 2 ਅਕਤੂਬਰ, ਸਥਾਨ : ਰਾਜਪਥ ਉਤੇ ਵਿਜੈ ਚੋਕ ਤੋਂ ਇੰਡੀਆ ਗੇਟ, ਸਮਾਂ : ਸ਼ਾਮ 5.30 ਵਜੇ

2 ਅਕਤੂਬਰ, 2008

ਦੁਨੀਆਂ ਭਰ 'ਚ ਮਨਾਇਆ ਜਾ ਰਿਹਾ ਹੈ

# ਅੰਤਰ ਰਾਸ਼ਟਰੀ ਅਹਿੰਸਾ ਦਿਵਸ



**"ਅਹਿੰਸਾ ਮਾਨਵ ਜਾਤੀ ਦੀ ਸਭ ਤੋਂ ਵੱਡੀ ਸ਼ਕਤੀ ਹੈ"**

ਮਹਾਤਮਾ ਗਾਂਧੀ

davp 22202/13/0134/0809

ਸੂਚਨਾ ਅਤੇ ਪ੍ਰਸਾਰਣ ਮੰਤਰਾਲਾ
ਭਾਰਤ ਸਰਕਾਰ

- ਐਸ. ਐਸ. ਮਨਧੀਰ

# ਸ੍ਰੀ ਬਰਾਕ ਓਬਾਮਾ ਦੇ ਰਾਸ਼ਟਰਪਤੀ ਚੁਣੇ ਜਾਣ ਨੂੰ ਇਤਿਹਾਸਕ ਜਿੱਤ ਕਿਉਂ ਕਿਹਾ ਗਿਆ ?

ਅਮਰੀਕਾ ਅੰਦਰ ਦੋ ਪਾਰਟੀਆਂ ਹਨ। ਇੱਕ ਰਿਪਬਲਿਕਨ ਅਤੇ ਦੂਸਰੀ ਡੈਮੋਕਰੇਟਿਕ ਪਾਰਟੀ। ਭਾਰਤ ਵਾਂਗੂ ਦਰਜਨਾਂ ਪਾਰਟੀਆਂ ਨਹੀਂ। ਨਾ ਭਾਰਤ ਵਾਂਗੂ ਉਥੇ ਡਾਂਗ ਸੋਟੇ ਚੱਲਦੇ ਹਨ। ਨਾ ਕੋਈ ਲੜਾਈ ਝਗੜੇ ਹੁੰਦੇ ਹਨ। ਨ ਕੋਈ ਬੰਦੂਕਾਂ ਤੇ ਪਿਸਤੌਲ ਦਾ ਡਰਾਵਾ ਹੁੰਦਾ ਹੈ। ਸਾਡੇ ਏਥੇ ਵੋਟਾਂ ਲੈਣ ਵਾਸਤੇ ਤੇ ਦਬਾਅ ਪਾਉਣ ਵਾਸਤੇ ਮੁਖਾਲਫ ਪਾਰਟੀਆਂ ਦੇ ਵਿਅਕਤੀਆਂ ਨੂੰ ਕਈ ਥਾਵਾਂ 'ਤੇ ਗੋਲੀ ਨਾਲ ਭੁੰਨ ਦਿੱਤਾ ਜਾਂਦਾ ਹੈ। ਅਮਰੀਕਾ ਅੰਦਰ ਅਜਿਹੀ ਕਦੇ ਕੋਈ ਵਾਰਦਾਤ ਨਹੀਂ ਹੁੰਦੀ। ਦੋਹਾਂ ਪਾਰਟੀਆਂ ਦੀ ਮੁਹਿੰਮ ਬੜੀ ਤੇਜ ਚੱਲਦੀ ਹੈ। ਕੇਵਲ ਆਪੋ ਆਪਣੇ ਪ੍ਰੋਗਰਾਮ ਦੱਸੇ ਜਾਂਦੇ ਹਨ, ਜੋ ਕਮੀਆਂ ਪਿਛਲੇ ਰਾਸ਼ਟਰਪਤੀ ਜਾਂ ਉਸਦੀ ਪਾਰਟੀ ਪਾਸੋਂ ਰਹਿ ਗਈਆਂ ਹੋਣ, ਉਨ੍ਹਾਂ ਬਾਰੇ ਟਿੱਪਣੀ ਕੀਤੀ ਜਾਂਦੀ ਹੈ।

ਇਸ ਵਾਰ ਰੀਪਬਲਿਕਨ ਪਾਰਟੀ ਵਲੋਂ ਸ੍ਰੀ ਜਾਰਜ ਮੈਕੇਨ (ਜੋ ਵਿਅਤਨਾਮ ਦੀ ਲੜਾਈ ਸਮੇਂ ਅਮਰੀਕਨ ਫੌਜਾਂ ਦੀ ਕਮਾਂਡ ਸੰਭਾਲੇ ਹੋਏ ਸਨ) ਤੇ ਸ੍ਰੀ ਬਰਾਕ ਓਬਾਮਾ ਵਿੱਚਕਾਰ ਮੁਕਾਬਲਾ ਸੀ। ਡੈਮੋਕਰੇਟਿਕ ਪਾਰਟੀ ਵਲੋਂ ਸ੍ਰੀ ਓਬਾਮਾ ਦੀ ਜਿੱਤ ਨੂੰ ਇਤਿਹਾਸਕ ਇਸ ਕਰਕੇ ਕਿਹਾ ਗਿਆ ਹੈ ਕਿ ਇਹ ਕਾਲੇ ਕੌਮ ਦਾ ਵਿਅਕਤੀ ਕਿਹਾ ਜਾਂਦਾ ਹੈ। ਦੁਨੀਆਂ ਵਿੱਚ ਦੋ ਕੌਮਾਂ ਨੂੰ ਮੰਨਿਆ ਗਿਆ ਹੈ। ਯੂਰਪੀ ਦੇਸ਼ ਦੇ ਲੋਕਾਂ ਨੂੰ ਗੋਰੇ ਤੇ ਬਾਕੀ ਦੇ ਸਾਰੇ ਦੇਸਾਂ ਦੇ ਲੋਕਾਂ ਨੂੰ ਕਾਲੇ। ਅਫਰੀਕਨ ਵਾਸੀ ਕਰੀਬ ਕਰੀਬ ਸਾਰੇ ਕਾਲੇ ਰੰਗ ਦੇ ਹਨ। ਗੋਰੇ ਕਾਲਿਆਂ ਨੂੰ ਹਮੇਸ਼ਾ ਨਫਰਤ ਦੀ ਨਿਗ੍ਹਾ ਨਾਲ ਵੇਖਦੇ ਹਨ। ਮਹਾਤਮਾ ਗਾਂਧੀ ਵੀਹਵੀ ਸਦੀ ਦੇ ਪਹਿਲੇ ਦਹਾਕੇ ਵਿੱਚ ਜਦੋਂ ਦੱਖਣੀ ਅਫਰੀਕਾ ਦੇ ਇੱਕ ਸ਼ਹਿਰ ਵਿੱਚ ਰੇਲ ਦੇ ਡੱਬੇ ਵਿੱਚ ਸਫਰ ਕਰ ਰਹੇ ਸਨ ਤਾਂ ਕਿਸੇ ਗੋਰੇ ਨੇ ਉਨ੍ਹਾਂ ਨੂੰ ਧੱਕੇ ਮਾਰ ਕੇ ਡੱਬੇ ਚੋਂ ਬਾਹਰ ਕੱਢ ਦਿੱਤਾ ਸੀ।

ਸ੍ਰੀ ਬਰਾਕ ਓਬਾਮਾ ਦੇ ਪਿਤਾ ਮੂਲ ਰੂਪ ਵਿੱਚ ਅਫਰੀਕਾ ਕੀਨੀਆ ਦੇਸ਼ ਦੇ ਹਨ। ਉਹ ਅਮਰੀਕਾ ਜਾ ਵੱਸੇ। ਸ੍ਰੀ ਓਬਾਮਾ ਦੇ ਮਾਤਾ ਅਮਰੀਕਾ ਵਾਸੀ ਸਨ। ਅਮਰੀਕਾ ਦੇ ਰਾਸ਼ਟਰਪਤੀ ਦੀ ਚੋਣ ਵਿੱਚ ਕਿਸੇ ਕਾਲੇ ਵਿਅਕਤੀ ਦਾ ਚੋਣ ਜਿੱਤ ਜਾਣਾ ਇੱਕ ਮਹਾਨ ਚਮਤਕਾਰ ਹੈ। ਸੰਸਾਰ ਦੇ ਕਰੀਬ ਕਰੀਬ ਕੁਲ ਰਾਜਸੀ ਲੀਡਰਾਂ ਤੇ ਖਾਸ ਕਰਕੇ ਅਫਰੀਕਨ ਵਾਸੀਆਂ ਨੇ ਸ੍ਰੀ ਓਬਾਮਾ ਦੀ ਜਿੱਤ ਦਾ ਸੁਆਗਤ ਕੀਤਾ ਹੈ।

ਸ੍ਰੀ ਬਰਾਕ ਓਬਾਮਾ 44ਵੇਂ ਰਾਸ਼ਟਰਪਤੀ ਹਨ। ਦੋਹਾਂ ਪਾਰਟੀਆਂ ਦਾ ਜਦੋਂ ਵੀ ਕੋਈ ਰਾਸ਼ਟਰਪਤੀ ਚੁਣਿਆ ਗਿਆ, ਅਮਰੀਕਾ ਦੀ ਵਿਦੇਸ਼ ਨੀਤੀ ਵਿੱਚ ਕੋਈ ਲੰਮਾ ਚੌੜਾ ਫਰਕ ਨਹੀਂ ਪਿਆ। ਦੂਸਰੀ ਜੰਗ ਜੋ ਹਿਟਲਰ ਨੇ ਚਾਲੂ ਕੀਤੀ, ਉਸਦਾ ਮੁੱਖ ਉਦੇਸ਼ ਦੁਨੀਆਂ ਦੀ ਮਾਰਕੀਟ ਉਪਰ ਕਬਜਾ ਕਰਨਾ ਸੀ। ਉਸ ਤੋਂ ਪਹਿਲਾਂ ਅਮਰੀਕਾ, ਇੰਗਲੈਂਡ ਤੇ ਫਰਾਂਸ ਆਦਿ ਦਾ ਨਿਰਾ ਮਾਰਕੀਟਾਂ ਦਾ ਕਬਜਾ ਨਹੀਂ ਸੀ ਸਗੋਂ ਕਈ ਇੱਕ ਦੇਸ਼ਾਂ ਨੂੰ ਗੁਲਾਮ ਬਣਾ ਕੇ ਰੱਖਿਆ ਹੋਇਆ ਸੀ। ਅਧਿਕਤਰ ਇੰਗਲੈਂਡ ਤੇ ਫਰਾਂਸ ਦਾ ਕਬਜਾ ਸੀ। ਅਮਰੀਕਾ ਦੇ ਇਬਰਾਹੀਮ ਲਿੰਕਨ ਜੋ ਮਹਾਨ ਦੇਸ਼ ਭਗਤ ਹੋਏ ਹਨ ਉਹ ਕਿਸੇ ਦੇਸ਼ ਨੂੰ ਗੁਲਾਮ ਬਣਾਉਣਾ ਨਹੀਂ ਸਨ ਚਾਹੁੰਦੇ। ਲੋਕਤੰਤਰ ਦਾ ਮੁੱਢ ਉਨ੍ਹਾਂ ਹੀ ਸਥਾਪਤ ਕੀਤਾ ਸੀ। ਉਨ੍ਹਾਂ ਦਾ ਅਮਰੀਕਨ ਵਾਸੀਆਂ ਨੂੰ ਬੁਨਿਆਦੀ ਅਧਿਕਾਰ ਦੇਣ ਦਾ ਸੰਕਲਪ ਸੀ। ਜਰਮਨ ਆਪਣੇ ਮਕਸਦ ਵਿੱਚ ਸਫਲ ਨਾ ਹੋ

## ਬਰਾਕ ਓਬਾਮਾ ਸਾਹਮਣੇ ਚੁਣੌਤੀਆਂ

ਪਹਿਲੀ ਚੁਣੌਤੀ ਅਮਰੀਕਾ ਅੰਦਰ ਆਈ ਜਬਰਦਸਤ ਮੰਦੀ ਉਪਰ ਕੰਟਰੋਲ ਕਰਨਾ ਹੈ। ਅਜਿਹੀ ਮੰਦੀ ਅੱਜ ਤੱਕ ਸੁਣਨ ਵਿੱਚ ਨਹੀਂ ਆਈ। ਇਹ ਵੀ ਪੂੰਜੀਵਾਦੀ ਢਾਂਚੇ ਦਾ ਇੱਕ ਹਿੱਸਾ ਹੈ। ਪੂੰਜੀਵਾਦੀ ਸਿਸਟਮ ਵਿੱਚ ਉਤਰਾ ਚੜ੍ਹਾਅ ਆਉਂਦੇ ਰਹਿੰਦੇ ਹਨ। ਮਹਿੰਗਾਈ ਦਾ ਵਾਧਾ ਘਾਟਾ ਚਲਦਾ ਰਹਿੰਦਾ ਹੈ। ਸ਼ੇਅਰ ਮਾਰਕਿਟਾਂ ਪੂੰਜੀਵਾਦੀਆਂ ਦੀ ਇੱਕ ਖੇਡ ਹੀ ਹੈ। ਪੂੰਜੀਵਾਦੀ ਇਸ ਵਿੱਚ ਕਦੇ ਲੱਖਾਂ, ਕਰੋੜਾਂ ਤੇ ਅਰਬਾਂ ਰੁਪਏ ਕਮਾ ਜਾਂਦੇ ਹਨ, ਕਦੇ ਗੁਆ ਬੈਠਦੇ ਹਨ। ਜਦੋਂ ਆਮ ਪਬਲਿਕ ਇਸ ਵਿੱਚ ਹਿੱਸਾ ਲੈਣ ਲੱਗ ਪੈਂਦੀ ਹੈ ਤਾਂ ਉਨ੍ਹਾਂ ਦਾ ਦਿਵਾਲਾ ਨਿਕਲ ਜਾਂਦਾ ਹੈ। ਹੁਣ ਸੋਚਣਾ ਪਵੇਗਾ ਕਿ ਸ਼ੇਅਰ ਮਾਰਕੀਟਾਂ ਨੂੰ ਪਰਾਪਰ ਕਿਵੇਂ ਚਲਾਇਆ ਜਾਵੇ। ਦੂਸਰਾ ਅਮਰੀਕਾ ਨੂੰ ਆਤੰਕਵਾਦੀਆਂ ਤੋਂ ਖਤਰਾ ਹੈ। ਖਬਰਾਂ ਇਸ ਤਰ੍ਹਾਂ ਦੀਆਂ ਚਲ ਰਹੀਆਂ ਹਨ ਕਿ ਉਹ ਏਨ੍ਹਾਂ ਤੇ ਫਿਰ ਹਮਲਾ ਕਰਨ ਵਾਲੇ ਹਨ। ਅਫਗਾਨਿਸਤਾਨ ਅੰਦਰ ਅਮਰੀਕਾ ਦੀ ਹਮਾਇਤੀ ਸਰਕਾਰ ਹੈ। ਅਫਗਾਨਿਸਤਾਨ ਤੇ ਪਾਕਿਸਤਾਨ ਦੇ ਲਾਗੇ ਚਾਗੇ ਆਤੰਕਵਾਦੀਆਂ ਦੇ ਛਿਪੇ ਹੋਣ ਦੇ ਟਿਕਾਣਿਆਂ ਉਪਰ ਅਮਰੀਕਨ ਫੌਜਾਂ ਹਮਲੇ ਕਰ ਰਹੀਆਂ ਹਨ ਤੇ ਕੁੱਝ ਆਤੰਕਵਾਦੀ ਵੀ ਮਾਰ ਮੁਕਾਏ ਹਨ। ਨਵੇਂ ਚੁਣੇ ਗਏ ਰਾਸ਼ਟਰਪਤੀ ਸ੍ਰੀ ਓਬਾਮਾ ਨੇ ਕਿਹਾ ਹੈ ਕਿ ਹਮਲੇ ਜਾਰੀ ਰਹਿਣਗੇ। ਇਸ ਸਮੇਂ ਜ਼ਰੂਰੀ ਹੈ ਕਿ ਆਤੰਕਵਾਦੀਆਂ ਦੇ ਲੀਡਰਾਂ ਨੂੰ ਗੱਲਬਾਤ ਲਈ ਸੱਦਾ ਦਿੱਤਾ ਜਾਵੇ ਤੇ ਪੁੱਛਿਆ ਜਾਵੇ ਕਿ ਉਹ ਕੀ ਚਾਹੁੰਦੇ ਹਨ ? ਕਿਸੇ ਵੀ ਤਰੀਕੇ ਨਾਲ ਆਪਣੀ ਗੱਲਬਾਤ ਨੂੰ ਚਾਲੂ ਕੀਤਾ ਜਾਵੇ। ਆਸ ਕਰਦੇ ਹਾਂ ਕਿ ਤਾਨਾਸ਼ਾਹੀ ਸਰਕਾਰਾਂ ਦੀ ਕਿਤੇ ਵੀ ਕੋਈ ਮਦਦ ਨਾ ਕੀਤੀ ਜਾਵੇ। ਹੁਣ ਤੱਕ ਦਾ ਤਜਰਬਾ ਦੱਸਦਾ ਹੈ ਕਿ ਅਮਰੀਕਾ ਤੇ ਉਨ੍ਹਾਂ ਦੇ ਸਾਥੀਆਂ ਨੇ ਤਾਨਾਸ਼ਾਹੀ ਦੀ ਮਦਦ ਹੀ ਕੀਤੀ ਹੈ। ਚੌਥਾ ਯੂ.ਐਨ.ਓ. ਨੂੰ ਅਸਰਦਾਰ ਬਣਾਇਆ ਜਾਵੇ। ਭਾਰਤ ਨੂੰ ਸੁਰੱਖਿਆ ਕੌਂਸਲ ਵਿੱਚ ਵਾਜਬ ਥਾਂ ਦੁਆਈ ਜਾਵੇ। ਯੂ.ਐਨ.ਓ. ਇਸ ਸਮੇਂ ਪੰਜ ਦੇਸ਼ਾਂ ਦਾ ਹੱਥ ਠੋਕਾ ਬਣਿਆ ਹੋਇਆ ਹੈ। ਜੋਰ ਪਾਇਆ ਜਾਵੇ ਕਿ ਪੰਜ ਤਾਕਤਾਂ ਪਹਿਲਾਂ ਐਲਾਨ ਕਰਨ ਕਿ ਉਹ ਬਰਬਾਦੀ ਦੇ ਹਥਿਆਰ ਤੇ ਬੰਬਾਂ ਦੇ ਟੈਸਟ ਨਹੀਂ ਕਰਨਗੇ ਫਿਰ ਉਹ ਦੂਸਰੇ ਨੂੰ ਕਹਿਣ ਦਾ ਅਧਿਕਾਰ ਰੱਖਦੇ ਹਨ। ਜੋ ਵੀ ਖੋਜਾਂ ਹੁੰਦੀਆਂ ਹਨ ਉਸਦਾ ਲਾਭ ਸੰਸਾਰ ਦੀ ਸਮੁੱਚੀ ਜਨਤਾ ਨੂੰ ਮਿਲਣਾ ਚਾਹੀਦਾ ਹੈ। ਅਸੀਂ ਆਸ ਕਰਦੇ ਹਾਂ ਕਿ ਸ੍ਰੀ ਬਰਾਕ ਓਬਾਮਾ ਸੰਸਾਰ ਦੇ ਅਮਨ ਨੂੰ ਕਾਇਮ ਰੱਖਣ ਲਈ ਪ੍ਰਾਥਮਿਕਤਾ ਦੇਣਗੇ।

ਸਕਿਆ। ਜੰਗ ਨੂੰ ਸ਼ੁਰੂ ਕਰਕੇ ਆਪ ਬਰਬਾਦ ਹੋ ਗਿਆ। ਦੂਸਰੀ ਜੰਗ ਨੇ ਖਤਮ ਕਰਨ ਲਈ ਅਮਰੀਕਾ ਨੇ ਜਾਪਾਨ ਦੇ ਦੋ ਸ਼ਹਿਰਾਂ ਹੀਰੋਸ਼ੀਮਾ ਤੇ ਨਾਗਾਸਾਕੀ ਉਪਰ ਐਟਮਕ ਬੰਬਾਂ ਦੀ ਵਰਤੋਂ ਕਰਕੇ ਲੱਖਾਂ ਨਿਰਦੋਸ਼ ਲੋਕਾਂ ਨੂੰ ਸਦਾ ਦੀ ਨੀਂਦਰੇ ਸੁਆ ਕੇ ਦੋਵੇਂ ਸ਼ਹਿਰਾਂ ਨੂੰ ਖੰਡਰ ਬਣਾ ਦਿੱਤਾ। ਬੰਬਾਂ ਦੀ ਵਰਤੋਂ ਨਾਲ ਦੂਸਰੀ ਵੱਡੀ ਜੰਗ ਖਤਮ ਹੋ ਗਈ। ਅਮਰੀਕਾ ਨੂੰ ਖਤਰਾ ਸੀ ਕਿ ਸੋਵੀਅਤ ਯੂਨੀਅਨ ਦੀਆਂ ਫੌਜਾਂ ਕਿਤੇ ਏਧਰ ਨਾ ਆ ਜਾਣ ਤੇ ਜਾਪਾਨ ਉਪਰ ਕਬਜਾ ਕਰ ਲੈਣ। ਆਪਣੇ ਹਿੱਤ ਵਾਸਤੇ ਅਮਰੀਕਾ ਨੇ ਲੜਾਈ ਦੇ ਸਿਧਾਂਤ ਦੀ ਉਲੰਘਣਾ ਕੀਤੀ। ਇਹ ਅਮਰੀਕਾ ਦਾ ਬੱਜਰ ਪਾਪ ਸੀ। ਦੂਸਰੀ ਲੜਾਈ ਵਿੱਚ ਜਰਮਨ, ਵਿਅਤਨਾਮ ਤੇ ਕੋਰੀਆ ਦੋ ਹਿੱਸਿਆਂ ਵਿੱਚ ਹੋ ਗਏ। ਇੱਕ ਹਿੱਸੇ ਵਿੱਚ ਸੋਵੀਅਤ ਯੂਨੀਅਨ ਦਾ ਅਸਰ ਤੇ ਦੂਸਰੇ ਹਿੱਸੇ ਵਿੱਚ ਅਮਰੀਕਾ ਤੇ ਪੱਛਮੀ ਦੇਸ਼ਾਂ ਦਾ ਅਸਰ ਸੀ।

ਦੂਸਰੀ ਲੜਾਈ ਤੋਂ ਬਾਅਦ ਸੋਵੀਅਤ ਯੂਨੀਅਨ ਨੇ ਦੁਨੀਆਂ ਭਰ ਵਿੱਚ ਅਮਨ ਲਹਿਰ ਚਲਾਈ। ਕਰੋੜਾਂ ਦਸਖਤ ਕਰਵਾਏ। ਖਤਰਨਾਕ ਹਥਿਆਰਾਂ ਨੂੰ ਤਬਾਹ ਕਰਨ ਦਾ ਸੁਝਾਅ ਦਿੱਤਾ। ਪਰ ਅਮਰੀਕਾ ਨੂੰ ਸੋਵੀਅਤ ਯੂਨੀਅਨ ਦਾ ਇਹ ਸਿਧਾਂਤ ਵਾਰਾ ਨਹੀਂ ਸੀ ਖਾਂਦਾ। ਦੋਹਾਂ ਗੁਟਾਂ ਵਿੱਚਕਾਰ ਜਿੱਥੇ ਸਿਧਾਂਤਕ ਦੁਸ਼ਮਣੀ ਸੀ ਉਥੇ ਐਟਮ ਬੰਬ, ਹਾਈਡਰੋਜਨ ਬੰਬ, ਨਾਈਟਰੋਜਨ ਬੰਬ ਤੇ ਮਿਸਾਈਲਾਂ ਆਦਿ ਤਿਆਰ ਹੋਣ ਲੱਗ ਪਈਆਂ। ਏਨ੍ਹਾਂ ਤਿਆਰੀਆਂ ਨੇ ਕਿਸੇ ਤੀਸਰੀ ਵੱਡੀ ਲੜਾਹੀ ਦੀ ਸੰਭਾਵਨਾ ਖਤਮ ਕਰ ਦਿੱਤੀ। ਅਮਰੀਕਨ ਗੁੱਟ ਨੇ ਠੰਡੀ ਲੜਾਈ ਦਾ ਰਾਹ ਫੜ ਲਿਆ। ਸਭ ਤੋਂ ਪਹਿਲਾਂ ਅਮਰੀਕਾ ਨੇ ਸੋਵੀਅਤ ਯੂਨੀਅਨ ਦੇ ਅਸਰ ਹੇਠਾਂ ਆਏ ਵਿਅਤਨਾਮ ਉਪਰ ਹਮਲਾ ਕੀਤਾ। ਹਜ਼ਾਰਾਂ ਟਨ ਬੰਬ ਵਰਸਾਏ ਗਏ। ਸੋਵੀਅਤ ਯੂਨੀਅਨ ਹੇਠ ਆਏ ਵਿਅਤਨਾਮ ਦਾ ਲੀਡਰ ਸ੍ਰੀ ਹੋਚੀਮਿਨ ਸੀ। ਉਸ ਦੀਆਂ ਫੌਜਾਂ ਬੜੀ ਬਹਾਦਰੀ ਨਾਲ ਲੜੀਆਂ ਤੇ ਅਮਰੀਕਨ ਫੌਜਾਂ ਨੂੰ ਬੜੀ ਜਬਰਦਸਤ ਹਾਰ ਦਿੱਤੀ ਤੇ ਦੱਖਣੀ ਵਿਅਤਨਾਮ ਤੱਕ ਰਹਿਣ ਲਈ ਕਿਹਾ ਗਿਆ। ਦੂਸਰਾ ਅਮਰੀਕਾ ਨੇ ਇਸਰਾਈਲ ਦੀ ਮਦਦ ਕਰਕੇ ਫਲਸਤੀਨ ਦੇ ਬਹੁਤ ਸਾਰੇ ਹਿੱਸੇ ਉਪਰ ਕਬਜਾ ਕਰਵਾ ਦਿੱਤਾ। ਫਲਸਤੀਨੀ ਆਪਣੇ ਦੇਸ਼ ਦੀ ਆਜ਼ਾਦੀ ਲਈ ਬੜੀ ਬਹਾਦਰੀ ਨਾਲ ਲੜਦੇ ਰਹੇ। ਅਮਰੀਕਨ ਨੀਤੀਆਂ ਨੇ ਉਥੇ ਆਤੰਕਵਾਦ ਨੂੰ ਜਨਮ ਦਿੱਤਾ। ਅਜੇ ਤੱਕ ਫਲਸਤੀਨ ਪੂਰੀ ਤਰ੍ਹਾਂ ਆਜ਼ਾਦ ਨਹੀਂ ਹੋਇਆ। ਇਸਰਾਈਅਲਾਂ ਨੂੰ ਉਥੇ ਪੱਕਾ ਕਰ ਦਿੱਤਾ ਹੈ।

ਅਮਰੀਕਨ ਗੁਟ ਦਾ ਫੈਸਲਾ ਸੀ ਕਿ ਕਮਿਉਨਿਜਮ ਦੇ ਸਿੱਧਾਂਤ ਨੂੰ ਕਿਸੇ ਥਾਂ ਵੀ ਪਨਪਣ ਨਹੀਂ ਦੇਣਾ। ਜਿੱਥੇ ਜਿੱਥੇ ਅਮਰੀਕਨ ਗੁਟ ਦੀਆਂ ਹਿਮਾਇਤੀ ਸਰਕਾਰਾਂ ਸਨ ਉਥੇ ਉਨ੍ਹਾਂ ਨੂੰ ਬਾਕਾਇਦਾ ਹਰ ਤਰ੍ਹਾਂ ਦੀ ਮਦਦ ਕੀਤੀ ਜਾਂਦੀ ਰਹੀ। ਦੁਨੀਆਂ ਅੰਦਰ ਇੱਕ ਤੀਸਰਾ ਗੁਟ ਤਿਆਰ ਹੋਇਆ ਜੋ ਚਾਹੁੰਦਾ ਸੀ ਕਿ ਕਿਸੇ ਸਿੱਧਾਂਤ ਨੂੰ ਜਬਰਦਸਤੀ ਖਤਮ ਨਾ ਕੀਤਾ ਜਾਵੇ। ਦੇਸ਼ ਦੀ ਜਨਤਾ ਨੂੰ ਆਪਣਾ ਰਾਹ ਖੁਦ ਚੁਣਨ ਦਿੱਤਾ ਜਾਵੇ। ਨਿਰਗੁਟ ਸੰਮੇਲਨ ਦੀ ਤਾਕਤ ਵੱਧਦੀ ਗਈ। ਅਮਰੀਕਾ ਨੇ ਨਿਰਗੁਟ ਸੰਮੇਲਨ ਨੂੰ ਆਪਣਾ ਦੁਸ਼ਮਣ ਸਮਝਿਆ। ਉਸ ਸੰਮੇਲਨ ਦੇ ਕਈ ਇੱਕ ਦੇਸ਼ਾਂ ਨੂੰ ਕਈ ਤਰ੍ਹਾਂ ਦੇ ਲਾਲਚ ਦੇ ਕੇ ਆਪਣੇ ਵੱਲ ਕਰ ਲਿਆ ਤੇ ਉਸ ਨਿਰਗੁਟ ਸੰਮੇਲਨ ਦਾ ਵੀ ਅੰਤ ਹੋ ਗਿਆ। ਸੋਵੀਅਤ ਯੂਨੀਅਨ ਦਾ ਕਿਲ੍ਹਾ ਢਹਿ ਜਾਣ ਦੇ ਕਈ ਇੱਕ ਕਾਰਨ ਹਨ। ਉਸਨੂੰ ਅਮਰੀਕਨ ਗੁੱਟ ਦਾ ਮੁਕਾਬਲਾ ਕਰਨ ਲਈ ਆਪਣੇ ਬਜਟ ਦਾ ਬਹੁਤਾ ਧਨ ਲੜਾਈ ਦਾ ਸਾਜੋ ਸਾਮਾਨ ਤੇ ਬੰਬਾਂ ਦੇ ਟੈਸਟਾਂ 'ਤੇ ਕਰਨਾ ਪਿਆ। ਹੋਰ ਵੀ ਆਕਾਸ਼, ਪਾਤਾਲ 'ਤੇ ਬਹੁਤ ਖਰਚ ਹੋ ਰਿਹਾ ਸੀ। ਆਮ ਵਰਤੋਂ ਦੇ ਸਾਮਾਨ ਵੱਲ ਧਿਆਨ ਨਾ ਦਿੱਤਾ। ਲੋਕ ਪਰੇਸ਼ਾਨ ਹੋ ਗਏ। ਲੋਕਾਂ ਨਾਲ ਪਿਆਰ ਵਾਲੇ ਸਬੰਧ ਨਾ ਰਹੇ। ਸਾਰੇ ਰਾਜਾਂ ਵਲੋਂ ਅਲੱਗ ਹੋਣ ਦੀ ਮੰਗ ਸ਼ੁਰੂ ਹੋ ਗਈ। ਪਰੋਲੋਤਾਰੀ ਡਿਕਟੇਟਰ (ਮਜਦੂਰ ਤਾਨਾਸ਼ਾਹੀ) ਤੇ ਹੋਰ ਕਈ ਇੱਕ ਨੀਤੀਆਂ ਤੇ ਕਮਜੋਰੀਆਂ ਕਰਕੇ ਸੋਵੀਅਤ ਯੂਨੀਅਨ ਦਾ ਕਿਲ੍ਹਾ ਢਹਿ ਗਿਆ। ਕੇਵਲ ਸੋਵੀਅਤ (ਰੂਸ) ਰਹਿ ਗਿਆ ਤੇ ਸਾਰੇ ਯੂਨੀਅਨ ਰਾਜ ਅਲੱਗ ਹੋ ਗਏ। ਏਸ ਤਰ੍ਹਾਂ ਹੋਣ ਨਾਲ ਅਮਰੀਕਨ ਗੁਟ ਨੂੰ ਬੜੀ ਸਫਲਤਾ ਮਿਲ ਗਈ। ਇਸ ਸਮੇਂ ਅਮਰੀਕਨ ਗੁਟ ਸੰਸਾਰ ਦੀ ਮਹਾਨ ਤਾਕਤ ਹੋ ਗਿਆ ਹੈ। ਅਫਗਾਨਿਸਤਾਨ ਅੰਦਰ ਕਮਿਉਨਿਸਟ ਸਰਕਾਰ ਸੀ। ਅਮਰੀਕਾ ਵਲੋਂ ਇਸ ਕਮਿਉਨਿਸਟ ਹਕੂਮਤ ਨੂੰ ਖਤਮ ਕਰਨ ਵਾਸਤੇ ਓਸਾਮਾ ਬਿਨ ਲਾਦੇਨ ਤੇ ਉਸਦੀ ਪਾਰਟੀ ਦੀ ਮਦਦ ਲਈ ਗਈ। ਹਕੂਮਤ ਦਾ ਖਾਤਮਾ ਕਰਕੇ ਲੀਡਰਾਂ ਨੂੰ ਫਾਂਸੀ ਚੜ੍ਹਾ ਦਿੱਤਾ ਗਿਆ। ਫਿਰ ਈਰਾਕ ਦੀ ਵਾਰੀ ਆਈ। ਈਰਾਕ ਦਾ ਰਾਸ਼ਟਰਪਤੀ ਸੱਦਾਮ ਹੁਸੈਨ ਅਮਰੀਕਾ ਦੀ ਕੋਈ ਈਨ ਮੰਨਣ ਲਈ ਤਿਆਰ ਨਹੀਂ ਸੀ। ਦੂਸਰਾ ਉਸ ਪਾਸ ਤੇਲ ਦਾ ਖਜ਼ਾਨਾ ਸੀ। ਅਮਰੀਕਾ ਨੇ ਈਰਾਕ ਉਪਰ ਦੋਸ਼ ਲਾਇਆ ਕਿ ਉਹ ਖਤਰਨਾਕ ਹਥਿਆਰ ਬਣਾ ਰਿਹਾ ਹੈ। ਹਾਲਾਂਕਿ ਯੂ.ਐਨ.ਓ. ਦੀ ਟੀਮ ਨੇ ਰਿਪੋਰਟ ਦਿੱਤੀ ਕਿ ਅਜਿਹੇ ਹਥਿਆਰਾਂ ਦੀ ਕੋਈ ਗੱਲ ਨਹੀਂ। ਫਿਰ ਵੀ ਅਮਰੀਕਾ ਤੇ ਇੰਗਲੈਂਡ ਨੇ ਮਿਲ ਕੇ ਉਸ ਉਪਰ ਹਮਲਾ ਕੀਤਾ ਤੇ ਉਥੇ ਆਪਣੀ ਹਮਾਇਤੀ ਸਰਕਾਰ ਬਿਠਾ ਦਿੱਤੀ। ਸੱਦਾਮ ਹੁਸੈਨ ਤੇ ਉਸਦੇ ਸਾਥੀਆਂ ਨੂੰ ਫਾਂਸੀ ਦੇ ਦਿੱਤੀ ਗਈ। ਅੱਜ ਸਾਰੀ ਦੁਨੀਆਂ ਦਾ ਮੁਸਲਮਾਨ ਅਮਰੀਕਾ ਦਾ ਦੁਸ਼ਮਣ ਹੈ। ਏਸੇ ਕਰਕੇ ਓਸਾਮਾ ਬਿਨ ਲਾਦੇਨ ਅਮਰੀਕਾ ਦਾ ਦੁਸ਼ਮਣ ਬਣਕੇ ਸਾਹਮਣੇ ਆਇਆ। ਅਮਰੀਕਨ ਗੁਟ ਨੂੰ ਏਨਾਂ ਆਤੰਕਵਾਦੀਆਂ ਪਾਸੋਂ ਖਤਰਾ ਹੈ। ਹੁਣ ਫਿਰ ਅਮਰੀਕਨ ਗੁਟ ਦਾ ਨਿਸ਼ਾਨਾ ਈਰਾਨ ਹੈ।

ਭਾਰਤ ਆਪਣੀ ਆਜ਼ਾਦੀ ਦੇ ਸਮੇਂ ਤੋਂ ਹੀ ਆਤੰਕਵਾਦੀਆਂ ਨਾਲ ਜੂਝ ਰਿਹਾ ਹੈ। ਦੁਨੀਆਂ ਜਾਣਦੀ ਹੈ ਕਿ ਪਾਕਿਸਤਾਨ ਨੇ ਆਪਣੇ ਕਬਾਇਲੀ ਭੇਜ ਕੇ ਜੰਮੂ ਕਸ਼ਮੀਰ ਦੇ ਤੀਸਰੇ ਹਿੱਸੇ 'ਤੇ ਕਬਜਾ ਕਰ ਲਿਆ। ਖੂਨ ਖਰਾਬੇ ਤੋਂ ਬਚਣ ਲਈ ਭਾਰਤ ਨੇ ਯੂ.ਐਨ.ਓ. ਪਾਸ ਸ਼ਿਕਾਇਤ ਕੀਤੀ। ਯੂ.ਐਨ.ਓ. ਉਪਰ ਅਮਰੀਕਨ ਗੁੱਟ ਦਾ ਕਬਜਾ ਹੈ। ਬਜਾਏ ਪਾਕਿਸਤਾਨ ਦੇ ਕਬਜੇ ਹੇਠੋਂ ਛੁਡਾਉਣ ਦੇ ਮਸਲੇ ਨੂੰ ਹੋਰ ਉਲਝਾ ਦਿੱਤਾ। ਉਸ ਤੋਂ ਬਾਅਦ ਪਾਕਿਸਤਾਨ ਨੇ ਕਸ਼ਮੀਰ ਨੂੰ ਹਾਸਲ ਕਰਨ ਲਈ ਭਾਰਤ ਉਪਰ ਤਿੰਨ ਵਾਰ ਹਮਲਾ ਕੀਤਾ। ਜਿਸਦਾ ਭਾਰਤੀ ਫੌਜਾਂ ਨੇ ਕਰਾਰਾ ਜਵਾਬ ਦਿੱਤਾ। ਜੰਮੂ ਕਸ਼ਮੀਰ ਦੇ ਆਤੰਕਵਾਦੀਆਂ ਦੀ ਪਾਕਿਸਤਾਨ ਨੇ ਭਰਪੂਰ ਮਦਦ ਕੀਤੀ। ਅਮਰੀਕਨ ਗੁਟ ਪਾਕਿਸਤਾਨ ਦੀ ਮਦਦ ਤੇ ਰਿਹਾ। ਭਾਰਤ ਦੁਨੀਆਂ ਦੀ ਆਬਾਦੀ ਪੱਖੋਂ ਦੂਸਰਾ ਸਭ ਤੋਂ ਵੱਡਾ ਦੇਸ਼ ਹੈ। ਪਰ ਅਮਰੀਕਨ ਗੁਟ ਨੇ ਸਕਿਉਰਿਟੀ ਕੌਂਸਲ ਵਿੱਚ ਇਸਨੂੰ ਕੋਈ ਥਾਂ ਨਹੀਂ ਦਿੱਤੀ। ਸੰਸਾਰ ਵਿੱਚ ਅਮਰੀਕਨ ਗੁਟ ਦਾ ਕੋਈ ਵਧੀਆ ਰੋਲ ਨਹੀਂ ਰਿਹਾ। ਅਮਰੀਕਨ ਗੁਟ ਚਾਹੇ ਤਾਂ ਅੱਜ ਸੰਸਾਰ ਵਿੱਚ ਅਮਨ ਹੋ ਸਕਦਾ ਹੈ। ਏਸ ਗੁਟ ਦੀ ਨੀਤੀ ਦੁਨੀਆਂ ਵਿੱਚ ਫੁੱਟ ਪਾਊ ਤੇ ਆਪਣੇ ਅਸਰ ਹੇਠ ਰੱਖਣ ਦੀ ਰਹੀ ਹੈ। ਹੁਣ ਸ੍ਰੀ ਬਰਾਕ ਓਬਾਮਾ ਚੁਣੇ ਗਏ ਹਨ। ਆਪਣੀ ਚੋਣ ਲੜਣ ਦੀ ਮੁਹਿੰਮ ਵਿੱਚ ਕਿਹਾ ਕਿ ਅਮਰੀਕਾ ਨੇ ਪਾਕਿਸਤਾਨ ਦੀ ਸਹਾਇਤਾ ਲਈ ਅਰਬਾਂ ਰੁਪਏ ਦਿੱਤੇ। ਇਸ ਵਿਚੋਂ ਬਹੁਤਾ ਹਿੱਸਾ ਭਾਰਤ ਦੇ ਖਿਲਾਫ ਵਰਤਿਆ ਗਿਆ।

- ਡਾ. ਰਣਜੀਤ ਸਿੰਘ

# ਲੋਕਰਾਜ ਅਤੇ ਸਮਾਜਵਾਦ ਦਾ ਜਨਮਦਾਤਾ - ਗੁਰੂ ਨਾਨਕ

ਸੰਸਾਰ ਵਿੱਚ ਲੋਕਰਾਜ ਅਤੇ ਸਮਾਜਵਾਦ ਦੀ ਨੀਂਹ ਰੱਖਣ ਵਾਲੇ ਗੁਰੂ ਨਾਨਕ ਸਾਹਿਬ ਸਨ, ਜਿਨ੍ਹਾਂ ਦਾ ਅੱਜ ਤੋਂ ਕੋਈ ਪੰਜ ਸਦੀਆਂ ਪਹਿਲਾਂ ਇਸ ਦੁਨੀਆਂ ਵਿੱਚ ਆਗਮਨ ਹੋਇਆ। ਉਸ ਸਮੇਂ ਲੋਕਾਈ ਦੋ ਧੜਿਆਂ ਵਿੱਚ ਵੰਡੀ ਹੋਈ ਸੀ। ਲੋਟੂ ਟੋਲਾ ਅਤੇ ਲੁੱਟੀ ਜਾਣ ਵਾਲੀ ਬਹੁਗਿਣਤੀ। ਲੁੱਟੀ ਜਾ ਰਹੀ ਬਹੁਗਿਣਤੀ ਦਾ ਜੀਵਨ ਪਸ਼ੂਆਂ ਤੋਂ ਵੀ ਭੈੜਾ ਸੀ। ਉਹ ਸਿਰ ਉਚਾ ਕਰਕੇ ਤੁਰ ਨਹੀਂ ਸਨ ਸਕਦੇ। ਚੰਗਾ ਖਾਣ, ਪਹਿਨਣ ਅਤੇ ਰਹਿਣ ਦੀ ਉਨ੍ਹਾਂ ਨੂੰ ਆਗਿਆ ਨਹੀਂ ਸੀ। ਬਿਨਾ ਉਫ਼ ਕੀਤਿਆਂ ਲੋਟੂ ਟੋਲੇ ਦੀ ਸੇਵਾ ਕਰਨੀ ਹੀ ਉਨ੍ਹਾਂ ਦਾ ਕੰਮ ਸੀ। ਗਿਆਨ ਅਤੇ ਧਰਮ ਕਰਮ ਦੇ ਦਰਵਾਜੇ ਇਨ੍ਹਾਂ ਲੋਕਾਂ ਲਈ ਬੰਦ ਸਨ। ਸਵੈਮਾਨ, ਸਵੈ-ਇੱਛਾ ਅਤੇ ਸਵੈ-ਸੋਚਣਾ ਉਨ੍ਹਾਂ ਲਈ ਮਨ੍ਹਾ ਸੀ। ਉਸ ਸਮੇਂ ਔਰਤਾਂ ਦੀ ਸਥਿਤੀ ਵੀ ਬਹੁਤ ਭੈੜੀ ਸੀ। ਉਨ੍ਹਾਂ ਨੂੰ ਦਾਸੀ, ਪੈਰ ਦੀ ਜੁੱਤੀ ਅਤੇ ਭੋਗ ਬਿਲਾਸ ਦੀ ਸ਼ੈ ਹੀ ਸਮਝਿਆ ਜਾਂਦਾ ਸੀ। ਸ਼ਾਹੀ ਜ਼ੁਲਮ ਅਤੇ ਜ਼ਬਰ ਆਪਣੀ ਸ਼ਿਖਰ ਉਤੇ ਸੀ। ਉਸ ਸਮੇਂ ਦੀ ਸਥਿਤੀ ਵੇਖ ਗੁਰੂ ਜੀ ਨੇ ਆਖਿਆ ਸੀ :

ਕਲਿ ਕਾਤੀ ਰਾਜੇ ਕਸਾਈ ਧਰਮੁ ਪੰਖ ਕਰਿ ਉਡਰਿਆ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥

ਧਰਮ ਲੋਕਾਂ ਵਿੱਚ ਚਾਨਣ ਵਿਖੇਰਨ ਦੀ ਥਾਂ ਉਨ੍ਹਾਂ ਨੂੰ ਅੰਧ ਵਿਸ਼ਵਾਸ ਦੇ ਹਨ੍ਹੇਰੇ ਵਿੱਚ ਸੁੱਟ ਰਿਹਾ ਸੀ। ਆਪਣੀ ਹੋਣੀ ਨੂੰ ਪਿਛਲੇ ਕਰਮਾਂ ਦਾ ਫਲ ਮੰਨ ਸਿਰ ਨੀਵਾਂ ਕਰਕੇ ਜ਼ੁਲਮ ਸਹਿਣ ਦਾ ਲੋਕਾਂ ਨੂੰ ਪਾਠ ਪੜ੍ਹਾਇਆ ਜਾਂਦਾ ਸੀ। ਗੁਰੂ ਜੀ ਦਾ ਕਥਨ ਹੈ :

ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥
(722)

ਉਸ ਸਮੇਂ ਦੇ ਰਾਜਸੀ, ਧਾਰਮਕ, ਸਮਾਜਕ ਆਗੂ ਲੋਕਾਂ ਦੀ ਅਗਵਾਈ ਕਰਨ ਦੀ ਥਾਂ ਸ਼ਾਹੀ ਜ਼ੁਲਮ ਦੇ ਭਾਈਵਾਲ ਬਣਕੇ ਲੋਕਾਂ ਉਤੇ ਜ਼ੁਲਮ ਢਾਹ ਰਹੇ ਸਨ। ਗੁਰੂ ਜੀ ਨੇ ਇਨ੍ਹਾਂ ਆਗੂਆਂ ਨੂੰ ਫਿਟਕਾਰਿਆ :

ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ॥
ਆਪਿ ਮੁਸੈ ਮਤਿ ਹੋਛੀਐ ਕਿਉ ਰਾਹ ਪਛਾਣੈ॥ (767)
ਕੂੜੁ ਬੋਲਿ ਮੁਰਦਾਰੁ ਖਾਇ। ਅਵਰੀ ਨੋ ਸਮਝਾਵਣਿ ਜਾਇ॥
ਮੁਠਾ ਆਪਿ ਮੁਹਾਏ ਸਾਥੈ॥ ਨਾਨਕ ਐਸਾ ਆਗੂ ਜਾਪੈ॥ (140)

ਇੰਜ ਸਮਾਜ ਵਿੱਚ ਨਿਮਾਣਿਆਂ, ਨਿਤਾਣਿਆਂ ਅਤੇ ਬੇ ਆਸਰਿਆਂ ਦੀ ਬਾਂਹ ਫੜਨ ਵਾਲਾ ਕੋਈ ਨਹੀਂ ਸੀ। ਗੁਰੂ ਜੀ ਨੇ ਬੜੀ ਦਲੇਰੀ ਨਾਲ ਲੋਟੂ ਟੋਲੇ ਨੂੰ ਵੰਗਾਰਿਆ ਅਤੇ ਲੁੱਟੀ ਜਾ ਰਹੀ ਲੋਕਾਈ ਨੂੰ ਆਪਣੇ ਹੱਕਾਂ ਦੀ ਰਾਖੀ ਲਈ ਲੜਨ ਵਾਸਤੇ ਤਿਆਰ ਕੀਤਾ। ਗੁਰੂ ਜੀ ਦਾ ਜਨਮ 1469 ਈ. ਨੂੰ ਕੱਤਕ ਮਹੀਨੇ ਦੀ ਪੂਰਨਮਾਸ਼ੀ ਵਾਲੇ ਦਿਨ ਰਾਇ ਭੋਇ ਦੀ ਤਲਵੰਡੀ (ਨਨਕਾਣਾ ਸਾਹਿਬ) ਵਿਖੇ ਹੋਇਆ। ਕੁੱਝ ਵਿਦਵਾਨ ਗੁਰ ਜੀ ਦਾ ਜਨਮ ਵੈਸਾਖ ਮਹੀਨੇ ਹੋਇਆ ਮੰਨਦੇ ਹਨ। ਆਪ ਜੀ ਦੇ ਪਿਤਾ ਦਾ ਨਾਂ ਬਾਬਾ ਕਾਲੂ ਜੀ ਅਤੇ ਮਾਤਾ ਦਾ ਨਾਂ ਤ੍ਰਿਪਤਾ ਜੀ ਸੀ। ਗੁਰੂ ਜੀ ਮੁੱਢ ਤੋਂ ਹੀ ਦੁਨਿਆਵੀ ਕਾਰਜਾਂ ਨਾਲੋਂ ਵਧੇਰੇ ਰੂਹਾਨੀਅਤ ਵੱਲ ਧਿਆਨ ਦਿੰਦੇ ਸਨ। ਗੁਰੂ ਜੀ ਨੇ ਹਿੰਦੀ, ਸੰਸਕ੍ਰਿਤ ਤੇ ਫਾਰਸੀ ਦੀ ਪੜ੍ਹਾਈ ਕੀਤੀ। ਬਚਪਨ ਵਿੱਚ ਜਦੋਂ ਉਨ੍ਹਾਂ ਨੂੰ ਜਨੇਊ ਪਹਿਨਾਉਣ ਲਈ ਪੰਡਤ ਜੀ ਆਏ ਤਾਂ ਗੁਰੂ ਜੀ ਨੇ ਆਖਿਆ, ਤੁਸੀਂ ਮੈਨੂੰ ਉਹ ਜਨੇਊ ਦੇਵੋ ਜੋ ਆਤਮਾ ਦੇ ਕੰਮ ਆਵੇ। ਜਿਹੜਾ ਜਨੇਊ ਤੁਸੀਂ ਮੈਨੂੰ ਦੇ ਰਹੇ ਹੋ ਇਹ ਤਾਂ ਧਾਗੇ ਦਾ ਹੈ।

ਦਇਆ ਕਪਾਹੁ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥
ਏਹੁ ਜਨੇਊ ਜੀਅ ਕਾ ਹਈ ਤ ਪਾਂਡੇ ਘਤੁ॥ (471)

ਆਪ ਹਮੇਸ਼ਾ ਇਹੋ ਹੀ ਸੋਚਦੇ ਰਹਿੰਦੇ ਸਨ ਕਿ ਸਮਾਜ ਵਿਚੋਂ ਨਾ ਬਰਾਬਰੀ, ਛੂਆ ਛਾਤ ਅਤੇ ਲੁੱਟ ਕਿਵੇਂ ਖਤਮ ਕੀਤਾ ਜਾ ਸਕਦਾ ਹੈ। ਆਖਰ ਆਪ ਆਪਣੇ ਬਚਪਨ ਦੇ ਸਾਥੀ ਨੀਵੀਂ ਜਾਤ ਦੇ ਸਮਝੇ ਜਾਂਦੇ ਮਰਦਾਨੇ ਨੂੰ ਨਾਲ ਲੈਕੇ ਆਪਣੇ ਮਿਸ਼ਨ ਉਤੇ ਘਰੋਂ ਨਿਕਲ ਤੁਰੇ। ਮਰਦਾਨੇ ਦੀ ਰਬਾਬ ਉਤੇ ਹੀ ਆਪ ਨੇ ਬਹੁਤੀ ਬਾਣੀ ਉਚਾਰਣ ਕੀਤੀ। ਗੁਰੂ ਜੀ ਨੇ ਧਾਰਮਕ ਆਗੂਆਂ ਨੂੰ ਆਖਿਆ ਕਿ ਤੁਸੀਂ ਰੱਬ ਦੇ ਨਾਮ ਉਤੇ ਲੋਕਾਂ ਨੂੰ ਲੁੱਟਦੇ ਹੋ ਅਤੇ ਰਾਜਿਆਂ ਨੂੰ ਜਤਾਇਆ ਕਿ ਤੁਸੀਂ ਪਰਜਾ ਦੇ ਰਖਸ਼ਕ ਬਣਨ ਦੀ ਥਾਂ ਉਨ੍ਹਾਂ ਉਤੇ ਜ਼ੁਲਮ ਕਰ ਰਹੇ ਹੋ। ਇਹ ਸਭ ਤੋਂ ਵੱਡਾ ਪਾਪ ਹੈ। ਰੱਬ ਦੂਜਿਆਂ ਦੇ ਹੱਕ ਮਾਰਨ ਵਾਲਿਆਂ ਦਾ ਕਦੇ ਹੋ ਹੀ ਨਹੀਂ ਸਕਦਾ। ਤੁਸੀਂ ਤਾਂ ਚੋਰਾਂ ਤੋਂ ਵੀ ਭੈੜੇ ਹੋ। ਚੋਰ ਦਾ ਕਦੇ ਕੋਈ ਗਵਾਹ ਨਹੀਂ ਬਣਦਾ, ਫਿਰ ਭਲਾ ਰੱਬ ਤੁਹਾਡਾ ਕਿਵੇਂ ਹੋ ਸਕਦਾ ਹੈ।

ਚੋਰ ਕੀ ਹਾਮਾ ਭਰੇ ਨ ਕੋਇ॥ਚੋਰੁ ਕੀਆ ਚੰਗਾ ਕਿਉ ਹੋਇ॥ (662)
ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥ (141)
ਵਸਤੁ ਪਰਾਈ ਅਪੁਨੀ ਕਰਿ ਜਾਨੈ ਹਉਮੈ ਵਿਚਿ ਦੁਖੁ ਘਲ॥ (139)

ਉਨ੍ਹਾਂ ਨੂੰ ਸਮੇਂ ਦੇ ਬਾਦਸ਼ਾਹ ਦੀ ਨਾਰਾਜਗੀ ਝੱਲਦਿਆਂ ਹੋਇਆਂ ਜੇਲ੍ਹ ਵੀ ਜਾਣਾ ਪਿਆ ਪਰ ਆਪ ਆਪਣੇ ਅਕੀਦੇ ਉਤੇ ਅਟਲ ਰਹੇ। ਆਪ ਨੇ ਸਾਰੀ ਉਮਰ ਪੈਦਲ ਯਾਤਰਾ ਕਰਕੇ ਸਾਰੇ ਹਿੰਦੁਸਤਾਨ ਦਾ ਭ੍ਰਮਣ ਹੀ ਨਹੀਂ ਕੀਤਾ, ਸਗੋਂ ਮੱਕੇ ਮਦੀਨੇ ਤੱਕ ਵੀ ਗਏ। ਆਪ ਨੇ ਕੇਵਲ ਜ਼ਾਲਮਾਂ ਨੂੰ ਹੀ ਨਹੀਂ ਫਿਟਕਾਰਿਆ ਸਗੋਂ ਜ਼ੁਲਮ ਝੱਲ ਰਹੀ ਲੋਕਾਈ ਦੀ ਅਣਖ ਨੂੰ ਵੀ ਵੰਗਾਰਿਆ :

ਜੇ ਜੀਵੈ ਪਤਿ ਲਥੀ ਜਾਇ॥
ਸਭੁ ਹਰਾਮੁ ਜੇਤਾ ਕਿਛੁ ਖਾਇ॥

ਉਨ੍ਹਾਂ ਨੀਚ ਸਮਝੇ ਜਾਂਦੇ ਲੋਕਾਂ ਨੂੰ ਆਖਿਆ ਕਿ ਸੰਸਾਰ ਵਿੱਚ ਸਾਰੇ ਬਰਾਬਰ ਹਨ। ਸਾਰਿਆਂ ਵਿੱਚ ਇੱਕੋ ਜੋਤ ਜਗਦੀ ਹੈ। ਇਸ ਕਰਕੇ ਇਹ ਨੀਚ ਕੇਵਲ ਲੋਟੂ ਟੋਲੇ ਦੇ ਹੀ ਬਣਾਏ ਹੋਏ ਹਨ।

ਸਭ ਮਹਿ ਜੋਤਿ ਜੋਤਿ ਹੈ ਸੋਇ॥
ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥ (663)
ਸਭ ਕੋ ਊਚਾ ਆਖੀਐ, ਨੀਚ ਨ ਦੀਸੈ ਕੋਇ॥
ਇਕਨੈ ਭਾਂਡੇ ਸਾਜਿਐ, ਇਕੁ ਚਾਨਣੁ ਤਿਹੁ ਲੋਇ॥ (62)
......

ਗੁਰੂ ਜੀ ਨੇ ਮਜ਼ਲੂਮਾਂ ਨੂੰ ਆਖਿਆ ਕਿ ਮੈਂ ਤੁਹਾਡੇ ਨਾਲ ਹਾਂ।

ਤੁਸੀਂ ਡਰ ਨੂੰ ਤਿਆਗੋ, ਸੱਚ ਅਤੇ ਹੱਕ ਦੀ ਰਾਖੀ ਲਈ ਸੰਘਰਸ਼ ਕਰੋ।
ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥
ਨਾਨਕ-ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥ (15)

ਗੁਰੂ ਜੀ ਨੂੰ ਯਕੀਨ ਸੀ ਕਿ ਲੋਕਾਂ ਦੀਆਂ ਮੁਸੀਬਤਾਂ ਦੀ ਜੜ੍ਹ ਅਗਿਆਨਤਾ ਹੈ। ਇਹਨਾਂ ਨੂੰ ਗੁੰਮਰਾਹ ਕਰਕੇ ਲਿਤਾੜਿਆ ਜਾ ਰਿਹਾ ਹੈ। ਗੁਰੂ ਜੀ ਦਾ ਫੁਰਮਾਨ ਹੈ :

ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤ॥ (791)

ਇਸੇ ਕਰਕੇ ਉਨ੍ਹਾਂ ਨੇ ਆਮ ਲੋਕਾਂ ਲਈ ਗਿਆਨ ਦੇ ਬੂਹੇ ਖੋਲ੍ਹੇ। ਆਪਣੀ ਬਾਣੀ ਲੋਕਾਂ ਦੀ ਭਾਸ਼ਾ ਵਿੱਚ ਉਚਾਰੀ। ਹਰ ਥਾਂ ਆਮ ਲੋਕਾਂ ਦੇ ਘਰਾਂ ਵਿੱਚ ਨਿਵਾਸ ਕੀਤਾ। ਲੋਕਾਂ ਨੂੰ ਉਨ੍ਹਾਂ ਨੇ ਹੱਕਾਂ ਤੋਂ ਜਾਣੂ ਕਰਾਇਆ। ਜਿੱਥੇ ਉਨ੍ਹਾਂ ਜ਼ਾਲਮਾਂ ਨੂੰ ਫਿਟਕਾਰਿਆ ਉਥੇ ਦਲੀਲ ਦੇ ਆਧਾਰ 'ਤੇ ਲੋਕਾਂ ਨੂੰ ਸੱਚ ਦੀ ਸੋਝੀ ਕਰਵਾਈ। ਉਨ੍ਹਾਂ ਆਖਿਆ ਝੂਠ ਦੇ ਪੈਰ ਨਹੀਂ ਹੁੰਦੇ। ਤੁਹਾਡੇ ਪੱਲੇ ਸੱਚ ਹੈ ਇਸ ਕਰਕੇ ਤੁਸੀਂ ਕਿਉਂ ਡਰ ਡਰ ਕੇ ਜੀਵਨ ਗੁਜ਼ਾਰ ਰਹੇ ਹੋ।

ਜਿਨ੍ਹਾ ਰਾਸਿ ਨ ਸਚੁ ਹੇ ਕਿਉ ਤਿਨਾ ਸੁਖੁ ਹੋਇ॥
ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ॥

ਖੋਟ ਦਾ ਮੁਕਾਬਲਾ ਕਰਨ ਲਈ ਨਾਨਕ ਸਾਹਿਬ ਨੇ ਲੋਕਾਂ ਨੂੰ ਪ੍ਰੇਰਿਆ। ਉਨ੍ਹਾਂ ਆਖਿਆ ਕਿ ਆਪਣੀ ਲੜਾਈ ਆਪ ਹੀ ਲੜਨੀ ਪੈਂਦੀ ਹੈ। ਬਿਨਾ ਕਰਮ ਕੀਤਿਆਂ ਕੁੱਝ ਵੀ ਪ੍ਰਾਪਤ ਨਹੀਂ ਹੁੰਦਾ। ਰੱਬ ਵੀ ਉਨ੍ਹਾਂ ਦੀ ਹੀ ਮਦਦ ਕਰਦਾ ਹੈ ਜਿਹੜੇ ਆਪਣੀ ਮਦਦ ਆਪ ਕਰਦੇ ਹਨ।

ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ॥ (722)
ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ॥ (473)

ਗੁਰੂ ਜੀ ਨੇ ਲੋਕਾਂ ਨੂੰ ਸਮਝਾਇਆ ਤੁਸੀਂ ਨਿਤਾਣੇ ਕਿਵੇਂ ਹੋ ਸਕਦੇ ਹੋ, ਤੁਹਾਡੇ ਤਾਣ ਨਾਲ ਤਾਂ ਸਾਰਾ ਕਾਰੋਬਾਰ ਚੱਲਦਾ ਹੈ। ਤੁਹਾਡੀ ਮਿਹਨਤ ਉਤੇ ਵਿਹਲੜ ਪਲ ਰਹੇ ਹਨ। ਸੁੱਚੀ ਕਿਰਤ ਕਰਨ ਵਾਲਾ ਹੀ ਵੱਡਾ ਹੋ ਸਕਦਾ ਹੈ। ਇਤਿਹਾਸ ਵਿੱਚ ਗੁਰੂ ਨਾਨਕ ਸਾਹਿਬ ਪਹਿਲੇ ਯੁੱਗ ਪੁਰਸ਼ ਹੋਏ ਹਨ, ਜਿਨ੍ਹਾਂ ਔਰਤ ਦੇ ਹੱਕਾਂ ਲਈ ਆਵਾਜ਼ ਬੁਲੰਦ ਕੀਤੀ। ਉਨ੍ਹਾਂ ਆਖਿਆ ਰਾਜੇ ਮਹਾਰਾਜਿਆਂ ਦੀ ਜਨਨੀ ਕਿਵੇਂ ਬੁਰੀ ਹੋ ਸਕਦੀ ਹੈ। ਜੀਵਨ ਦੇ ਹਰ ਮੋੜ ਉਤੇ ਮਰਦ ਦਾ ਸਾਥ ਦੇਣ ਵਾਲੀ ਪੈਰ ਦੀ ਜੁੱਤੀ ਨਹੀਂ ਹੋ ਸਕਦੀ, ਉਹ ਤਾਂ ਸਿਰ ਦਾ ਤਾਜ, ਸਮਾਜ ਦਾ ਮਾਣ ਅਤੇ ਸ਼ਿੰਗਾਰ ਹੈ :

ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥ (473)

ਗੁਰੂ ਨਾਨਕ ਸਾਹਿਬ ਨੇ ਲੋਕਾਈ ਨੂੰ ਵਹਿਮਾਂ, ਭਰਮਾਂ ਅਤੇ ਅੰਧ ਵਿਸ਼ਵਾਸ ਵਿਚੋਂ ਕੱਢ, ਇੱਕ ਰੱਬ ਉਤੇ ਯਕੀਨ ਕਰਨਾ ਸਿਖਾਇਆ। ਉਨ੍ਹਾਂ ਦੱਸਿਆ ਕਿ ਜਨਮ ਤੋਂ ਕੋਈ ਵੀ ਚੰਗਾ-ਬੁਰਾ ਨਹੀਂ ਹੁੰਦਾ, ਬੁਰੇ ਬੰਦੇ ਦੇ ਕਰਮ ਹੁੰਦੇ ਹਨ। ਬੁਰੇ ਨੀਚ ਜਾਤੀਆਂ ਵਾਲੇ ਨਹੀਂ ਹਨ ਸਗੋਂ ਨੀਚ ਉਹ ਹਨ ਜਿਹੜੇ ਨੀਚੁ ਕਰਮ ਕਰਦੇ ਹਨ, ਨਿਮਾਣਿਆਂ ਉਤੇ ਜ਼ੁਲਮ ਕਰਦੇ ਹਨ ਅਤੇ ਉਨ੍ਹਾਂ ਦੇ ਹੱਕ ਮਾਰਦੇ ਹਨ। ਉਨ੍ਹਾਂ ਲੋਕਾਂ ਦੇ ਮਨਾਂ ਵਿਚੋਂ ਤਾਕਤ ਦੇ ਭੈ ਨੂੰ ਦੂਰ ਕਰਕੇ ਸੱਚ ਅਤੇ ਹੱਕ ਦੀ ਰਾਖੀ ਲਈ ਤਿਆਰ ਕੀਤਾ। ਗੁਰੂ ਜੀ ਨੇ ਦੱਸਿਆ ਕਿ ਸੁੱਚੀ ਕਿਰਤ ਕਰਕੇ ਜਿਹੜਾ ਉਸਨੂੰ ਵੰਡ ਛੱਕਦਾ ਹੈ, ਸੰਸਾਰ ਵਿੱਚ ਉਹ ਹੀ ਉਚਾ ਹੈ। ਗੁਰੂ ਜੀ ਨੇ ਸੰਗਤ ਅਤੇ ਪੰਗਤ ਦੀ ਪ੍ਰਥਾ ਚਲਾ ਕੇ ਸਭਨਾਂ ਨੂੰ ਬਰਾਬਰੀ ਬਖਸ਼ੀ। ਔਰਤਾਂ ਦੇ ਹੱਕ ਲਈ ਆਵਾਜ ਬੁਲੰਦ ਕੀਤੀ। ਇਸ ਤਰ੍ਹਾਂ ਉਨ੍ਹਾਂ ਨੇ ਸੰਸਾਰ ਨੂੰ ਲੋਕਰਾਜ ਅਤੇ ਸਮਾਜਵਾਦ ਦੇ ਫਲਸਫ਼ੇ ਦੀ ਬਖਸ਼ਿਸ਼ ਕੀਤੀ। ਗੁਰੂ ਜੀ ਨੇ ਨਿਮਾਣੇ ਅਤੇ ਨਿਤਾਣੇ ਸਮਝੇ ਜਾਂਦੇ ਲੋਕਾਂ ਨੂੰ ਉਨ੍ਹਾਂ ਦੀ ਤਾਕਤ ਦੀ ਸੋਝੀ ਕਰਵਾ ਕੇ ਅਜਿਹੀ ਜੋਤ ਜਗਾਈ ਜਿਹੜੀ ਸਾਰੇ ਸੰਸਾਰ ਲਈ ਚਾਨਣ ਮੁਨਾਰਾ ਬਣ ਗਈ। ਯੁਗ ਪੁਰਸ਼ ਗੁਰੂ ਨਾਨਕ ਸਾਹਿਬ ਨੇ ਮਨੁੱਖੀ ਹੱਕਾਂ ਦੀ ਰਾਖੀ ਲਈ ਇੱਕ ਨਵੇਂ ਇਨਕਲਾਬ ਦੀ ਨੀਂਹ ਰੱਖੀ। ਲੋਕਾਂ ਨੇ ਆਪਣੇ ਹੱਕਾਂ ਲਈ ਲੜਾਈ ਸ਼ੁਰੂ ਕੀਤੀ। ਜਿਸ ਸਦਕਾ ਅੱਜ ਸਾਰੇ ਸੰਸਾਰ ਵਿੱਚ ਲੋਕਰਾਜ ਦਾ ਬੋਲਬਾਲਾ ਹੈ।

## ਸੰਮੇਲਨ ਦੀਆਂ ਸਰਗਰਮੀਆਂ ਬੇਮਿਸਾਲ ਤੇ ਪ੍ਰੇਰਨਾਦਾਇਕ : ਪੁਸ਼ਪਿੰਦਰ ਸਿੰਘ

ਨਵੀਂ ਦਿੱਲੀ - ਕੇਂਦਰੀ ਪੰਜਾਬੀ ਸਾਹਿਤ ਸੰਮੇਲਨ (ਰਜਿ.) ਦਿੱਲੀ ਦੀ ਇੱਕ ਵਿਸ਼ੇਸ਼ ਸਾਹਿਤਕ ਇੱਕਤਰਤਾ ਵਿੱਚ ਮੁਖ ਮਹਿਮਾਨ ਦੀ ਭੂਮਿਕਾ ਨਿਭਾਉਂਦਿਆਂ ਦਿੱਲੀ ਸਰਕਾਰ ਦੇ ਘੱਟ ਗਿਣਤੀ ਕਮਿਸ਼ਨ ਦੇ ਮੈਂਬਰ ਤੇ ਪੰਜਾਬੀਅਤ ਦੇ ਅਲੰਬਰਦਾਰ ਸ੍ਰ. ਪੁਸ਼ਪਿੰਦਰ ਸਿੰਘ ਨੇ ਸੰਮੇਲਨ ਦੀ ਸਾਹਿਤਕ ਤੇ ਸਭਿਆਚਾਰਕ ਸਰਗਰਮੀ ਦਾ ਪੂਰੀ ਗੰਭੀਰਤਾ ਨਾਲ ਜਾਇਜ਼ਾ ਲੈਂਦਿਆਂ ਸੰਮੇਲਨ ਦੇ ਪ੍ਰਧਾਨ ਡਾ. ਮਨਜੀਤ ਸਿੰਘ ਦੀ ਰੱਜ ਕੇ ਪ੍ਰਸ਼ੰਸਾ ਕੀਤੀ। ਉਨ੍ਹਾਂ ਕਿਹਾ ਕਿ ਸੰਮੇਲਨ ਦੀਆਂ ਗਤੀਵਿਧੀਆਂ ਬੇਮਿਸਾਲ ਤੇ ਪ੍ਰੇਰਨਾਦਾਇਕ ਹਨ। ਅਜਿਹੇ ਸਾਹਿਤਕ ਸਮਾਗਮ, ਸੰਮੇਲਨ ਵਲੋਂ ਪੂਰੀ ਦਿੱਲੀ ਵਿੱਚ ਆਯੋਜਿਤ ਕੀਤੇ ਜਾਣੇ ਚਾਹੀਦੇ ਹਨ। ਸਮਾਗਮ ਦੀ ਪ੍ਰਧਾਨਗੀ ਸਿੱਖ ਸਮਾਜ ਸੁਧਾਰ ਕਮੇਟੀ ਦੇ ਕਾਰਕੁਨ ਡਾ. ਜੇ.ਐਸ.ਸਭਰਵਾਲ ਨੇ ਕੀਤੀ ਅਤੇ ਪ੍ਰਿੰ. ਮਿਲਖੀ ਰਾਮ ਤੇ ਸ੍ਰੀ ਐਨ.ਆਰ.ਗੋਇਲ ਵਿਸ਼ੇਸ਼ ਮਹਿਮਾਨ ਵਜੋਂ ਹਾਜ਼ਰ ਹੋਏ। ਸਮਾਗਮ ਦੀ ਸਾਰੀ ਕਾਰਵਾਈ ਨੂੰ ਸੰਮੇਲਨ ਦੇ ਪ੍ਰਧਾਨ ਡਾ. ਮਨਜੀਤ ਸਿੰਘ ਨੇ ਬਾਖੂਬੀ ਨਿਭਾਇਆ। ਪੰਜਾਬੀ ਦੇ ਪ੍ਰਤੀਬੱਧ ਚਰਚਿਤ ਗ਼ਜ਼ਲਗੋ ਜਨਾਬ ਜੁਗਿੰਦਰ ਅਮਰ, ਸ੍ਰੀ ਜਸਵੰਤ ਸਿੰਘ ਸੇਖਵਾਂ ਤੇ ਡਾ. ਰਬਿੰਦਰ ਮਸਰੂਰ (ਕੁਰੁਕਸ਼ੇਤਰ) ਨੇ ਆਪਣੀਆਂ ਗ਼ਜ਼ਲਾਂ ਤਰੰਨੁਮ ਵਿੱਚ ਸੁਣਾ ਕੇ ਖੂਬ ਵਾਹ ਵਾਹ ਖੱਟੀ। ਸ਼ਾਇਰਾ ਕੁਲਵੰਤ ਕੌਰ ਨਾਰੰਗ ਨੇ 'ਤਬਾਹੀ' ਤੇ 'ਬੀਬਾ ਸਿਰ ਢੱਕ ਕੇ ਤੁਰੀਂ' ਨਜ਼ਮਾਂ ਸੁਣਾ ਕੇ ਖੂਬ ਰੰਗ ਬੰਨ੍ਹਿਆ। ਡਾ. ਸਤਵੰਤ ਕੌਰ ਮਠਾਰੂ 'ਕਿਤਾਬ ਤੇ ਬੰਦਾ' ਅਤੇ 'ਭਾਰਤ ਦੀ ਨਾਰੀ' ਨਜ਼ਮਾਂ ਸੁਣਾ ਕੇ ਮਾਹੌਲ ਵਿੱਚ ਨਵਾਂ ਰੰਗ ਭਰਿਆ। ਪ੍ਰਿੰ. ਸਵਰਨਜੀਤ ਕੌਰ ਵਾਲੀਆ ਨੇ 'ਗ਼ਲਤ ਫ਼ਹਿਮੀ', 'ਮੈਂ ਨਹੀਂ ਚਾਹੁੰਦਾ', 'ਦੂਰਦਰਸ਼ੀ ਮਾਂ', 'ਘੁਸਪੈਠੀਆ ਕੌਣ' ਮਿੰਨੀ-ਕਹਾਣੀਆਂ ਸੁਣਾ ਕੇ ਭਰਪੂਰ ਦਾਦ ਖੱਟੀ। ਸ੍ਰ. ਅਵਤਾਰ ਸਿੰਘ ਸਿਰੀਂਹ ਤੇ ਬੀਬੀ ਰਣਜੀਤ ਕੌਰ ਨੇ ਇਹਨਾਂ ਰਚਨਾਵਾਂ ਉਪਰ ਅਰਥ ਭਰਪੂਰ ਟਿੱਪਣੀਆਂ ਕੀਤੀਆਂ। ਸ਼ਾਇਰ ਤੇ ਨਾਵਲਕਾਰ ਹਰਭਜਨ ਸਿੰਘ ਸਹਿਗਲ ਦੀ ਚਿੱਤਰ ਪ੍ਰਦਰਸ਼ਨੀ ਦਾ ਸਭ ਨੇ ਲੁਤਫ ਲਿਆ। ਸ਼ਾਇਰ ਮਸਰੂਰ ਦੇ ਤਰੰਨੁਮ ਦੀ ਗੂੰਜ, ਸਰੋਤਿਆਂ ਨਾਲ ਭਰੇ ਆਡੀਟੋਰੀਅਮ ਵਿੱਚ ਨਿਰੰਤਰ ਗੂੰਜਦੀ ਰਹੀ। ਡਾ. ਮਨਜੀਤ ਸਿੰਘ ਨੇ ਦੱਸਿਆ ਕਿ ਸੰਮੇਲਨ ਦੀ ਗੋਲਡਨ ਜੁਬਲੀ ਅਗਲੇ ਸਾਲ ਧੂਮਧਾਮ ਨਾਲ ਮਨਾਉਣ ਦੀਆਂ ਤਿਆਰੀਆਂ ਹੋ ਰਹੀਆਂ ਹਨ। ਪੰਜਾਬੀ ਸਾਹਿਤ ਸਭਾ ਦਿੱਲੀ ਦੇ ਫਾਉਂਡਰ ਮੈਂਬਰ ਸ੍ਰ. ਹਰਭਜਨ ਸਿੰਘ ਨਿਰਦੋਸ਼ ਨੇ ਧੰਨਵਾਦ ਦੇ ਸ਼ਬਦ ਕਹੇ।

– ਪਿਆਰਾ ਸਿੰਘ 'ਪਦਮ'

# ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੋਸ਼ਕਾਰੀ

'ਕੋਸ਼ਕਾਰੀ' ਉਹ ਵਿਦਿਆ ਹੈ ਜਿਸ ਦੁਆਰਾ ਕਿਸੇ ਦੇਸ਼ ਦੀ ਜ਼ਬਾਨ : ਸਾਹਿਤਕ ਭਾਸ਼ਾ ਜਾਂ ਕਿਸੇ ਗ੍ਰੰਥ ਵਿਸ਼ੇਸ਼ ਦੀ ਭਾਸ਼ਾ ਦੇ ਸ਼ਬਦ-ਸੰਗ੍ਰਹਿ ਨੂੰ ਕਿਸੇ ਖਾਸ ਤਰਤੀਬ ਵਿੱਚ ਪਰੋ ਕੇ ਅਰਥਾਂ ਸਮੇਤ ਦਰਸਾਇਆ ਜਾਂਦਾ ਹੈ। 'ਕੋਸ਼ ਦਾ ਅੱਖਰੀ ਅਰਥ ਖਜ਼ਾਨਾ ਜਾਂ ਭੰਡਾਰ ਹੈ। ਅਰਥਾਤ ਅਜਿਹਾ ਸ਼ਬਦ ਭੰਡਾਰ, ਜਿਸਦੇ ਨਾਲ-ਨਾਲ ਅਰਥ ਵਿਆਖਿਆ ਵੀ ਦਿੱਤੀ ਹੋਵੇ। ਇਹ ਅਰਥ ਦੱਸਣ ਸਮੇਂ ਵਿਆਕਰਣ, ਵਿਉਤਪਤੀ, ਉਚਾਰਣ ਤੇ ਹੋਰ ਜਾਣਕਾਰੀ ਤੱਕ ਦਾ ਵਿਸਤਾਰ ਵੀ ਦਿੱਤਾ ਜਾਂਦਾ ਹੈ। ਇਹ ਹਰ ਕੋਸ਼ਕਾਰ ਦੀ ਆਪਣੀ ਵਿਉਂਤਬੰਦੀ ਤੇ ਵਿਵੇਕਬੰਦੀ 'ਤੇ ਨਿਰਭਰ ਕਰਦਾ ਹੈ ਕਿ ਉਹ ਕੋਸ਼ ਨੂੰ ਕਿਹੋ ਜਿਹਾ ਸਰੂਪ ਪ੍ਰਦਾਨ ਕਰੇ। ਅੱਜ ਕੱਲ ਆਮ ਤੌਰ 'ਤੇ ਦੋ ਕਿਸਮ ਦੇ ਕੋਸ਼ ਮਿਲਦੇ ਹਨ-ਅਰਥ ਕੋਸ਼ ਤੇ ਗਿਆਨ-ਕੋਸ਼। ਅਰਥ ਕੋਸ਼ਾਂ ਵਿੱਚ ਇੱਕ ਜ਼ਬਾਨ ਦੇ ਦੂਜੀ ਜ਼ਬਾਨ ਵਿੱਚ ਜਾਂ ਉਸੇ ਵਿੱਚ ਹੀ ਅਰਥ ਕੀਤੇ ਹੁੰਦੇ ਹਨ ਤੇ ਗਿਆਨ ਕੋਸ਼ਾਂ ਵਿੱਚ ਇੱਕ ਇੱਕ ਸ਼ਬਦ ਜਾਂ ਸੰਕੇਤ ਬਾਰੇ ਕਈ ਤਰ੍ਹਾਂ ਦਾ ਪਰਿਚਯ ਦਿੱਤਾ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਸਬੰਧੀ ਦੋਵੇਂ ਤਰ੍ਹਾਂ ਦੇ ਕੋਸ਼ ਪ੍ਰਾਪਤ ਹਨ ਤੇ ਇਸ ਕੋਸ਼ਕਾਰੀ ਦਾ ਇਤਿਹਾਸ ਪੁਰਾਣਾ ਹੈ।

ਸਿੱਖ ਇਤਿਹਾਸ ਵਿੱਚ ਇਹ ਜ਼ਿਕਰ ਹੈ ਕਿ ਗੁਰੂ ਅਰਜਨ ਸਾਹਿਬ ਦੇ ਭਤੀਜੇ ਮਿਹਰਵਾਨ ਨੇ ਕਈ ਬਾਣੀ ਦੇ ਅਰਥ ਪਰਮਾਰਥ ਲਿਖਾਏ ਤੇ ਭਾਈ ਮਨੀ ਸਿੰਘ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਅਰਥ ਪੜ੍ਹਾਏ। ਇਹ ਵੀ ਅਸੀਂ ਜਾਣਦੇ ਹਾਂ ਕਿ ਗੁਰੂ ਦਸ਼ਮੇਸ਼ ਜੀ ਦੇ ਦਰਬਾਰੀ ਵਿਦਵਾਨਾਂ ਭਾਈ ਕੀਰਤ ਸਿੰਘ ਤੇ ਭਾਈ ਗੁਰਦਾਸ ਸਿੰਘ ਨੇ ਪਹਿਲੇ ਪ੍ਰਿਥਮੇ ਆਦਿ ਗ੍ਰੰਥ ਦੇ ਪ੍ਰਯਾਯ ਲਿਖੇ। ਇਸ ਤੋਂ ਪਿੱਛੋਂ ਭਾਈ ਪਸ਼ੌਰਾ ਸਿੰਘ, ਸੰਤ ਸੁਤੇਪ੍ਰਕਾਸ਼, ਗੋਬਿੰਦ ਦਾਸ ਉਦਾਸੀ, ਰਣ ਸਿੰਘ ਬੇਦੀ, ਜੱਸਾ ਸਿੰਘ, ਮੇਲਾ ਸਿੰਘ, ਸ਼ਾਮ ਸਿੰਘ ਤੇ ਭਾਈ ਚੰਦਾ ਸਿੰਘ ਗਿਆਨੀ ਆਦਿ ਨੇ ਪ੍ਰਯਾਯ ਲਿਖੇ। ਇਹ ਆਦਿ ਗ੍ਰੰਥ ਜੀ ਦੀ ਕੋਸ਼ਕਾਰੀ ਦਾ ਮੁੱਢ ਸੀ ਤੇ ਇਨ੍ਹਾਂ ਦਾ ਆਧਾਰ ਭਾਸ਼ਾ-ਵਿਗਿਆਨ ਦੀ ਥਾਂ ਵਧੇਰੇ ਕਰਕੇ ਸੰਪ੍ਰਦਾਈ ਅਰਥ ਪ੍ਰਣਾਲੀ ਸੀ।

ਪ੍ਰਾਚੀਨ ਭਾਰਤੀ ਕੋਸ਼ ਪਰੰਪਰਾ ਵਿੱਚ ਅੱਖਰਵਾਰ ਸ਼ਬਦਾਂ ਦੇ ਅਰਥ ਦੇਣ ਦੀ ਥਾਂ ਕਿਸੇ ਵਾਰ ਇੱਕੋ ਅਰਥ ਵਾਲੇ ਸ਼ਬਦਾਂ ਦੀ ਸੂਚੀ ਇਕੱਤ੍ਰ ਕਰਨ ਦਾ ਰਿਵਾਜ ਸੀ, ਜਿਵੇਂ ਕਿ ਸੰਸਕ੍ਰਿਤ ਦੇ 'ਅਮਰ ਕੋਸ਼' ਵਿੱਚ ਪਹਿਲੇ ਦੇਵ ਵਰਗ, ਫਿਰ ਨਰ ਵਰਗ ਤੇ ਬਨਸਪਤੀ ਵਰਗ ਆਦਿ ਦੀ ਕਾਂਡ-ਵੰਡ ਕਰਕੇ ਸਮਾਨਾਰਥ ਦਿੱਤੇ ਹਨ। ਪੰਡਿਤ ਤਾਰਾ ਸਿੰਘ ਜੀ ਨੇ ਵੀ 'ਗੁਰਮਤਿ ਨਿਰਣਯ ਸਾਗਰ' ਦੀ ਤੇ ਈਵੀਂ ਉਰਮੀ ਵਿੱਚ ਇਸੇ ਰੀਤਿ ਨੂੰ ਅਪਣਾਇਆ ਹੈ। ਸ੍ਰੀ ਗੁਰੂ ਗ੍ਰੰਥ ਕੋਸ਼ਕਾਰੀ ਦੀ ਨਵੀਂ ਰੀਤਿ ਦੇ ਮੋਢੀ ਪੰਡਿਤ ਤਾਰਾ ਸਿੰਘ ਹੀ ਹਨ, ਜਿਨ੍ਹਾਂ ਉਨੀਵੀਂ ਸਦੀ ਦੇ ਅੰਤ ਵਿੱਚ ਪਹਿਲੀ ਵਾਰ ਅੱਖਰ ਕਰਮ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਕੋਸ਼ ਤਿਆਰ ਕੀਤਾ।

ਦਰਅਸਲ ਜਦੋਂ ਈਸਾਈ ਮਿਸ਼ਨਰੀ ਡਾ. ਟਰੰਪ ਨੇ ਬਰਤਾਨਵੀ ਸਰਕਾਰ ਦੀ ਹਦਾਇਤ 'ਤੇ ਗੁਰੂ ਸਾਹਿਬ ਦਾ ਅੰਗਰੇਜ਼ੀ ਅਨੁਵਾਦ ਕਰਨਾ ਚਾਹਿਆ ਤਾਂ ਉਸਨੂੰ ਸਹੀ ਰਹਿਨੁਮਾਈ ਦੇ ਸਕਣ ਵਾਲੇ ਸਿੱਖ ਵਿਦਵਾਨ ਨਾ ਮਿਲ ਸਕੇ ਤੇ ਨਾ ਹੀ ਉਸ ਸਮੇਂ ਗੁਰੂ ਗ੍ਰੰਥ ਸਾਹਿਬ ਜੀ ਦੀ ਭਾਸ਼ਾ ਦੇ ਗੋਝ ਖੋਲ੍ਹਣ ਵਾਲਾ ਕੋਈ ਕੋਸ਼ ਜਾਂ ਵਿਆਕਰਣ ਹੀ ਬਣਿਆ ਸੀ, ਜਿਸਦੀ ਮਦਦ ਨਾਲ ਇਹ ਪੱਛਮੀ ਵਿਦਵਾਨ ਗੁਰਬਾਣੀ ਨੂੰ ਸਮਝ ਸਕਦੇ। ਇਸ ਥੁੜ ਨੂੰ ਸਿੰਘ ਸਭਾ ਲਹਿਰ ਦੇ ਮੋਢੀਆਂ ਅਨੁਭਵ ਕੀਤਾ ਤੇ ਸਿੱਖ ਰਾਜਿਆਂ ਮਹਾਰਾਜਿਆਂ ਨੂੰ ਪ੍ਰੇਰਿਆ ਕਿ ਉਹ ਅਜਿਹੇ ਜ਼ਰੂਰੀ ਮਹਾਨ ਕੰਮ ਕਰਾਉਣ। ਇਸੇ ਸਮੇਂ ਮਹਾਰਾਜਾ ਫਰੀਦਕੋਟ ਨੇ 1883 ਵਿੱਚ ਗਿਆਨੀ ਬਦਨ ਸਿੰਘ ਜੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪੂਰਨ ਟੀਕਾ ਲਿਖਵਾਇਆ, ਜਿਸਦੀ ਪਿੱਛੋਂ ਕਈ ਵਰ੍ਹੇ ਸੋਧ ਸੁਧਾਈ ਹੁੰਦੀ ਰਹੀ ਤੇ ਇਸੇ ਮੌਕੇ ਮਹਾਰਾਜਾ ਪਟਿਆਲਾ ਨੇ ਪੰਡਤ ਤਾਰਾ ਸਿੰਘ ਨਰੋਤਮ ਤੋਂ ਗੁਰੂ ਗ੍ਰੰਥ ਸਾਹਿਬ ਦਾ ਕੋਸ਼ ਤਿਆਰ ਕਰਵਾਇਆ, ਜਿਸਦਾ ਨਾਮ 'ਗੁਰੂ ਗਿਰਾਰਥ ਕੋਸ਼' ਹੈ। ਦੂਜਾ ਯਤਨ ਖਾਲਸਾ ਟਰੈਕਟ ਸੁਸਾਇਟੀ ਨੇ 'ਸ੍ਰੀ ਗੁਰੂ ਗ੍ਰੰਥ ਕੋਸ਼' ਛਾਪ

ਕੇ ਕੀਤਾ ਜੋ ਕਿ ਗਿਆਨੀ ਹਜ਼ਾਰਾ ਸਿੰਘ ਦਾ ਰਚਿਆ ਹੋਇਆ ਸੀ। ਪਹਿਲੇ ਇਹ ਕੋਸ਼ 480 ਪੰਨਿਆਂ ਦਾ ਸੀ ਤੇ ਫਿਰ ਇਸੇ ਦੀ ਦੂਜੀ ਐਡੀਸ਼ਨ ਭਾਈ ਵੀਰ ਸਿੰਘ ਜੀ ਨੇ ਤਿਆਰ ਕੀਤੀ ਜੋ 1927 ਵਿੱਚ ਛਪੀ। ਇਸਦੇ ਪੰਨੇ 1420 ਸਨ। ਤੀਜਾ ਮਹਾਨ ਤੇ ਵਿਦਵਾਨ ਯਤਨ ਭਾਈ ਕਾਨ੍ਹ ਸਿੰਘ ਨਾਭਾ ਦਾ 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼' ਹੈ ਇਹ 1920 ਵਿੱਚ ਪ੍ਰਕਾਸ਼ਤ ਹੋਇਆ। ਇਸ ਵਿੱਚ ਕੇਵਲ ਗੁਰੂ ਗ੍ਰੰਥ ਸਾਹਿਬ ਦੇ ਹੀ ਸ਼ਬਦ ਅਰਥ ਨਹੀਂ ਬਲਕਿ ਹੋਰ ਸਿੱਖ ਸਾਹਿਤ ਦੇ ਗ੍ਰੰਥਾਂ ਦੀ ਵੀ ਅਰਥ ਵਿਆਖਿਆ ਦਿੱਤੀ ਗਈ ਹੈ। ਇਸ ਨੁਕਤੇ ਤੋਂ ਇਹ ਕੇਵਲ ਅਰਥਕੋਸ਼ ਨਾ ਰਹਿਕੇ ਗਿਆਨ ਕੋਸ਼ ਦਾ ਵੀ ਪੂਰਾ-ਪੂਰਾ ਕੰਮ ਦਿੰਦਾ ਹੈ। ਉਂਜ ਭਾਵੇਂ ਛੋਟੇ-ਛੋਟੇ ਕੋਸ਼ ਤਾਂ ਕਈ ਛਪੇ ਹਨ ਪਰ ਇਹ ਤਿੰਨ ਯਤਨ ਐਸੇ ਹਨ, ਜਿਨ੍ਹਾਂ ਦਾ ਆਲੋਚਨਾਤਮਕ ਅਧਿਐਨ ਕੀਤਾ ਜਾ ਸਕਦਾ ਹੈ।

1. ਗੁਰੂ ਗਿਰਾਰਥ ਕੋਸ਼- ਪੰਡਿਤ ਤਾਰਾ ਸਿੰਘ ਨਰੋਤਮ ਨੇ ਪਹਿਲੀ ਵਾਰ ਗੁਰੂ ਗ੍ਰੰਥ ਦਾ ਅੱਖਰਵਾਰ ਕੋਸ਼ ਬਣਾਉਣ ਦਾ ਸਫਲ ਯਤਨ ਕੀਤਾ ਜੋ ਕਿ ਦੋ ਜਿਲਦਾਂ ਵਿੱਚ 1895 ਤੇ 1898 ਈ. ਵਿੱਚ ਰਾਜੇਂਦ੍ਰਾ ਪ੍ਰੈਸ ਪਟਿਆਲਾ ਵਿੱਚ ਛਪਿਆ। ਪਹਿਲੀ ਜਿਲਦ ਦੇ ਪੰਨੇ 702 ਹਨ ਤੇ ਦੂਜੀ ਜਿਲਦ ਦੇ 706 ਹਨ। ਇਨ੍ਹਾਂ 1408 ਪੰਨਿਆਂ ਵਿੱਚ 14502 ਸ਼ਬਦਾਂ ਦੇ ਅਰਥ ਦਰਜ ਕੀਤੇ ਗਏ ਹਨ ਤੇ ਇਸ ਪੱਥਰ ਛਾਪੇ ਵਿੱਚ ਛਪਣ ਵਾਲੇ ਕੋਸ਼ ਦਾ ਖੁਸ਼ਨਵੀਸ ਕਾਤਿਬ ਸਾਧੂ ਕੁਸ਼ਾਲ ਸਿੰਘ ਸੀ, ਜਿਸਨੇ ਇਸਨੂੰ ਕਾਫੀ ਹੱਦ ਤੱਕ ਸ਼ੁੱਧ ਲਿਖਣ ਦੀ ਸੇਵਾ ਕੀਤੀ ਹੈ।

ਪਹਿਲੇ 12 ਸਫੇ ਵਿਦਵਾਨ ਪੰਡਿਤ ਨੇ ਕੋਸ਼ ਦੀ ਜ਼ਰੂਰਤ ਤੇ ਵਰਤੀ ਤਕਨੀਕ ਦੇ ਦੱਸਣ ਵਿੱਚ ਲਾਏ ਹਨ, ਜੋ ਕਿ ਬਹੁਤ ਹੀ ਮਹੱਤਵਪੂਰਨ ਹਨ। ਉਸ ਸਮੇਂ ਪੰਜਾਬ ਤੇ ਪੰਜਾਬੀ ਲਈ ਇਹ ਨਵਾਂ ਕੰਮ ਸੀ ਕਿ ਸੰਪ੍ਰਦਾਈ ਅਰਥ ਪਰੰਪਰਾ ਨੂੰ ਭਾਸ਼ਾ ਵਿਗਿਆਨਕ ਪੱਖ ਤੋਂ ਨਿਰਖ ਪਰਖ ਕੇ ਅੱਖਰ ਕ੍ਰਮ ਅਨੁਸਾਰ ਸੂਤ੍ਰਬਧ ਕੀਤਾ ਜਾਂਦਾ। ਲੁਧਿਆਣਾ ਮਿਸ਼ਨ ਦੀ 'ਡਿਕਸ਼ਨਰੀ ਆਫ ਪੰਜਾਬੀ ਲੈਂਗੁਏਜ' (1851) ਪੰਡਿਤ ਜੀ ਦੇ ਸਾਹਮਣੇ ਸੀ। ਇਸ ਤੋਂ ਇਲਾਵਾ ਹੋਰ ਵੀ ਸੰਸਕ੍ਰਿਤ ਅੰਗਰੇਜ਼ੀ ਕੋਸ਼ ਉਨ੍ਹਾਂ ਨੂੰ ਪ੍ਰਾਪਤ ਸਨ, ਜਿਸ ਤਰ੍ਹਾਂ ਕਿ ਉਨ੍ਹਾਂ ਦੇ ਡੇਰੇ ਦੀ ਲਾਇਬਰੇਰੀ ਦੇਖਣ ਤੋਂ ਪਤਾ ਲੱਗਦਾ ਹੈ। ਪਰ ਉਹ ਸੰਪ੍ਰਦਾਈ ਗਿਆਨੀਆਂ ਦੀ ਪਰੰਪਰਾ ਅਨੁਸਾਰ ਸਧੁਕੜੀ ਭਾਸ਼ਾ ਵਰਤ ਕੇ ਹੀ ਰਾਜ਼ੀ ਸਨ, ਜੋ ਕਿ ਉਸ ਸਮੇਂ ਆਮ ਵਰਤੀਂਦੀ ਸੀ ਤੇ ਇਸ ਕੋਸ਼ ਵਿੱਚ ਵੀ ਉਨ੍ਹਾਂ ਪੰਜਾਬੀ ਦੀ ਥਾਂ ਅਜਿਹੀ ਸਾਧੂ ਭਾਸ਼ਾ ਹੀ ਵਰਤੀ ਹੈ। ਮਿਸਾਲ ਵਜੋਂ ਇਹ ਸਤਰਾਂ ਧਿਆਨਯੋਗ ਹਨ :

'ਕੋਸ਼' ਨਾਮੋਂ ਕੇ ਅਰਥਬੋਧਕ ਗ੍ਰੰਥੋਂ ਕੋ ਕਹਤੇ ਹੈਂ। ਸੋ ਭੀ ਬਯਾਕਰਣ ਵਤ ਵਿਦਿਯਾ ਕੇ ਅਭਯਾਸ ਕੇ ਮੂਲ ਹੈਂ। ਇਸੀ ਲੀਏ ਜੋ ਲੋਕ ਜਿਸ ਬੋਲੀ ਕੇ ਸੀਖਨੇ ਕੀ ਇੱਛਾ ਵਰਤੇ ਹੈਂ, ਪਹਲੇ ਉਸਕੇ ਅਰਥ ਗਯਾਨ ਵਾਸਤੇ ਤਿਸਕੇ ਕੋਸ਼ ਅਰ ਬਯਾਕਰਣ ਕੋ ਪੜ੍ਹਤੇ ਹੈਂ ਕਿਉਂਕਿ ਬਯਾਕਰਣ ਬਿਨਾ ਪਦੋ ਕੇ ਯੋਗਿਕ ਅਰਥੋਂ ਕਾ ਗਯਾਨ ਨਹੀਂ ਹੋ ਸਕਤਾ, ਕੋਸ਼ ਬਿਨਾਂ ਰੂਢ ਪਦੋਂ ਕਾ ਵ ਯੋਗਰੂਢ ਪਦੋਂ ਕਾ ਅਰਥ ਹੋ ਸਕੇ। ਪ੍ਰਾਚੀਨ ਕੋਸ਼ੋਂ ਸੇ ਭੀ ਪਦੋਂ ਕੇ ਵਹੁ ਅਰਥ ਜਾਨੇ ਜਾਤੇ ਹੈ ਜਿਨ ਅਰਥੋਂ ਮੇਂ ਪਦੋਂ ਕੀ ਸ਼ਕਤੀ ਬ੍ਰਿਤਿ ਹੈ। ਜੈਸੇ 'ਉਲੂ' ਪਦ ਕੀ ਉਲੂਕ ਪੱਖੀ ਮੇਂ ਸ਼ਕਤੀ ਹੈ। ਕੋਸ਼ ਮੇਂ ਉਸਕਾ ਯਹ ਨਾਮ ਦੇਖਨੇ ਸੇ ਉਸੀ ਕਾ ਗਯਾਨ ਹੋਤਾ ਹੈ। ਅਰਥੋਂ ਮੇਂ ਪਦੋਂ ਕੀ ਲੱਖਣਾ ਵ ਬਯੰਜਨਾ ਹੈ, ਵੁਹ ਅਰਥ, ਕੋਸ਼ ਮੇਂ ਨਹੀਂ ਲਿਖੇ ਜਾਤੇ, ਜੈਸੇ ਉਲੂ ਪਦ ਕੀ ਮੂਰਖ ਪੁਰਖ ਮੇਂ ਲੱਖਣਾ ਹੈ। ਯਾਂਤੇ ਕੋਸ਼ ਮੇਂ ਮੂਰਖ ਕਾ ਨਾਮ ਉਲੂ ਨਹੀਂ ਲਿਖਾ ਜਾਤਾ।

(ਗੁਰੂ ਗਿਰਾਰਥ ਕੋਸ਼, ਪੰਨਾ 1-2)

ਇਹ ਇੱਕ ਬੜਾ ਵੱਡਾ ਮਿਹਨਤ ਦਾ ਕੰਮ ਸੀ ਕਿ ਪੰਡਿਤ ਜੀ ਨੇ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਸ਼ਬਦ-ਸੰਗ੍ਰਹਿ ਨੂੰ ਕਈ ਸਾਲ ਲਾ ਕੇ ਅੱਖਰ-ਕ੍ਰਮ ਅਨੁਸਾਰ ਤਰਤੀਬਿਆ। ਫਿਰ ਹਰ ਸ਼ਬਦ ਦੇ ਅਰਥ ਦਿੱਤੇ ਤੇ ਨਾਲ ਹੀ ਬਾਣੀ ਦੀ ਤੁਕ, ਜਿਥੇ ਕਿ ਉਸ ਸ਼ਬਦ ਦੀ ਵਰਤੋਂ ਹੋਈ ਸੀ। ਆਪ ਨੇ ਰਾਗ ਤੇ ਮਹਲਾ ਨਹੀਂ ਦਿੱਤਾ।

ਜਿਥੇ ਕੋਈ ਵਿਸ਼ੇਸ਼ ਸੰਕੇਤਕ ਪਦ ਆ ਗਿਆ, ਉਥੇ ਵਿਦਵਾਨ ਕੋਸ਼ਕਾਰ ਅਰਥ ਮਾਤ੍ਰ ਤੇ ਸੰਤੁਸ਼ਟ ਨਹੀਂ ਰਿਹਾ, ਸਗੋਂ ਉਸ ਬਾਰੇ ਵਿਸਤਾਰਪੂਰਨ ਵਿਚਾਰ ਦਿੱਤੀ ਹੈ ਜਿਵੇਂ ਕਿ ਆਤਮਾ ਜਾਂ ਵੇਦ ਆਦਿ ਪਦ। 'ਵੇਦ' ਸ਼ਬਦ ਤੇ ਵਿਚਾਰ ਚਰਚਾ ਕਰਦਿਆਂ 12, 13 ਪੰਨੇ ਲਾਏ ਹਨ ਤੇ ਇਹ ਚਰਚਾ ਬੜੀ ਹੀ ਅਰਥ-ਭਰਪੂਰ ਹੈ। ਇਸ ਵਿਚਾਰ ਵਿਆਖਿਆ ਤੋਂ ਅਸੀਂ ਅਨੁਮਾਨ ਕਰ ਸਕਦੇ ਹਾਂ ਕਿ ਸਿੰਘ ਸਭਾ ਲਹਿਰ ਦੇ ਜ਼ਮਾਨੇ ਸਾਡੀ ਬੌਧਿਕ ਜਮਾਤ-ਗਿਆਨੀ ਤੇ ਪੰਡਿਤ-ਕਿਸ ਕਿਸਮ ਦੇ ਝੁਕਾਵਾਂ ਵਿੱਚੋਂ ਲੰਘ ਰਹੀ ਸੀ ਤੇ ਕਿਵੇਂ ਉਹ ਗੁਰੂ ਗ੍ਰੰਥ ਸਾਹਿਬ ਦਾ ਸਤਿਕਾਰ ਸਥਾਪਨ ਵਿੱਚ ਪ੍ਰਯਤਨਸ਼ੀਲ ਸੀ। ਭਾਵੇਂ ਉਹ ਸਨਾਤਨਵਾਦੀ ਸੀ। ਵੇਦ ਬਾਰੇ ਉਹ ਲਿਖਦੇ ਹਨ :

'ਧਰਮ ਔ ਬ੍ਰਹਮ ਰੂਪ ਅਰਥੋਂ

ਕੋ ਵਿੰਦਤਿ-ਅਨੇਕ ਲਭਤੈ ਹੈਂ ਪੁਰਖ ਜਿਸ ਕਰ ਵ ਧਰਮ ਬ੍ਰਹਮ ਕੋ ਵੇਤਿ-ਅਨੇਨ ਜਾਣੇ ਹੈ, ਪੁਰਖ ਜਿਸਕਰ ਤਿਸ ਬਾਣੀ ਕਾ ਨਾਮ ਵੇਦ ਹੈ।'

(ਦੂਜਾ ਭਾਗ, ਪੰਨਾ 688)

ਅੰਤ ਤੇ ਲਿਖਿਆ ਹੈ ਕਿ 'ਈਸ਼੍ਵਰ ਪ੍ਰੇਰਣਾ ਕਰ ਰਹੀ ਬਾਣੀ ਕੋ ਈਸ਼੍ਵਰ ਕੀ ਰਚਨਾ ਸਿੱਧ ਕਰਨੇ ਲੀਏ ਬ੍ਰਹਮਾ ਕੋ ਦੂਰ ਮਾਨਨੇ ਵਤ। ਗੁਰੋਂ ਕੋ ਦੂਰ ਮਾਨਕੇ ਗ੍ਰੰਥ ਜੀ ਕੇ ਭਾਖਾ ਵਪੁ ਵੇਦ ਸਿੱਧ ਕਰੇ ਹੈਂ।

(ਦੂਜਾ ਭਾਗ, ਪੰਨਾ 700)

ਭਾਸ਼ਾ-ਵਿਗਿਆਨਕ ਤੇ ਸਿਧਾਂਤਕ ਪੱਖ ਤੋਂ ਅੱਜ ਅਸੀਂ ਕਈ ਥਾਂ ਪੰਡਿਤ ਜੀ ਨਾਲ ਸਹਿਮਤੀ ਨਹੀਂ ਵੀ ਰੱਖ ਸਕਦੇ ਪਰ ਇਹ ਸਾਨੂੰ ਮੰਨਣਾ ਪੈਂਦਾ ਹੈ ਕਿ ਉਨ੍ਹਾਂ ਜਿਸ ਸਮੇਂ ਤੇ ਜਿਸ ਸਾਧਨ ਸਮਗਰੀ ਨਾਲ ਇਹ ਵਿਗਿਆਨਕ ਭਾਂਤ ਦਾ ਕੰਮ ਕੀਤਾ, ਉਹ ਸੱਚਮੁੱਚ ਇੱਕ ਤਰ੍ਹਾਂ ਗੁਰੂ ਗ੍ਰੰਥ ਕੋਸ਼ਕਾਰੀ ਦਾ ਉਦਘਾਟਨ ਸੀ ਤੇ ਮੋਢੀ ਵਿਦਵਾਨ ਕੋਸ਼ਕਾਰ ਹੋਣ ਦੇ ਨਾਤੇ ਸਾਨੂੰ ਉਨ੍ਹਾਂ ਦੀ ਪ੍ਰਸ਼ੰਸਾ ਕਰਨੀ ਬਣਦੀ ਹੈ।

2. ਖਾਲਸਾ ਟ੍ਰੈਕਟ ਸੁਸਾਇਟੀ ਵਾਲਾ ਕੋਸ਼-ਇਸ ਕੋਸ਼ ਦਾ ਪਹਿਲਾ ਖਰੜਾ ਗਿਆਨੀ ਹਜ਼ਾਰਾ ਸਿੰਘ ਨੇ ਬਣਾਇਆ ਤੇ ਇਸ ਵਿੱਚ ਸ਼ਬਦਾਂ ਦੀ ਵਯੁਤਪਤੀ ਲਿਖਣ ਲਈ ਡਾ. ਚਰਨ ਸਿੰਘ ਜੀ ਨੇ ਯੋਗਦਾਨ ਦਿੱਤਾ ਤੇ ਇਹ ਕੋਸ਼ 1899 ਈ. ਵਿੱਚ ਛਪਿਆ। ਕੁੱਲ ਪੰਨੇ 480 ਸਨ। ਕੋਸ਼ ਦੀ ਭੂਮਿਕਾ ਵਿੱਚ ਇਹ ਵੀ ਲਿਖਿਆ ਮਿਲਦਾ ਹੈ ਕਿ ਗਿਆਨੀ ਹਜ਼ਾਰਾ ਸਿੰਘ ਨੂੰ ਪੰਡਿਤ ਤਾਰਾ ਸਿੰਘ ਵਾਲਾ 'ਗੁਰੂ ਗਿਰਾਰਥ ਕੋਸ਼' ਨਹੀਂ ਮਿਲ ਸਕਿਆ। ਦੂਜੀ ਗੱਲ ਅਸੀਂ ਇਹ ਜਾਣਦੇ ਹਾਂ ਕਿ ਇਸੇ ਹੀ ਸਮੇਂ ਵਜ਼ੀਰ ਹਿੰਦ ਪ੍ਰੈਸ ਵਿੱਚ ਗੁਰੂ ਗ੍ਰੰਥ ਸਾਹਿਬ ਦੇ ਫਰੀਦਕੋਟੀ ਟੀਕੇ ਦੀਆਂ ਤਿੰਨ ਜਿਲਦਾਂ ਛਪ ਚੁਕੀਆਂ ਸਨ ਤੇ ਉਹ ਗਿਆਨੀ ਜੀ ਦੇ ਧਿਆਨ ਵਿੱਚ ਸਨ। ਸੋ ਉਨ੍ਹਾਂ ਇਸ ਸਮਗਰੀ ਦੀ ਮੱਦਦ ਨਾਲ ਛੋਟਾ ਜਿਹਾ ਕੋਸ਼ ਤਿਆਰ ਕੀਤਾ ਜੋ ਮੇਰੇ ਸਾਹਮਣੇ ਨਹੀਂ। ਇਸੇ ਕੋਸ਼ ਨੂੰ ਭਾਈ ਵੀਰ ਸਿੰਘ ਜੀ ਨੇ ਮੁੜ ਨਵੇਂ ਸਿਰਿਓਂ ਸੋਧ, ਵਧਾ ਕੇ 1922 ਵਿੱਚ ਪ੍ਰਕਾਸ਼ਤ ਕੀਤਾ, ਜਿਸਦੇ ਪੰਨੇ 1420 ਹਨ। ਭਾਈ ਸਾਹਿਬ ਪੁਰਾਤਨ ਭਾਸ਼ਾ ਤੇ ਗੁਰਮਤਿ ਦੇ ਗਿਆਤਾ ਸਨ। ਉਨ੍ਹਾਂ ਇਸਨੂੰ ਨਵੀਨ ਲੀਹਾਂ ਤੇ ਵਿਗਿਆਨਕ ਕੋਸ਼ ਬਣਾਉਣ ਦਾ ਉਪਰਾਲਾ ਕੀਤਾ। ਗਿਆਨੀ ਹਜ਼ਾਰਾ ਸਿੰਘ ਤੇ ਡਾ. ਚਰਨ ਸਿੰਘ ਜੀ ਦੀ ਪੁਰਾਤਨ ਸੰਪ੍ਰਦਾਈ ਜਾਣਕਾਰੀ ਤੇ ਭਾਈ ਵੀਰ ਸਿੰਘ ਜੀ ਦੀ ਅਪਣਾਈ ਨਵੀਨ ਕਾਰਜਵਿਧੀ ਇਸ ਨੂੰ ਬਿਲਕੁਲ ਆਧੁਨਿਕ ਕਿਸਮ ਦੇ ਕੋਸ਼ ਦਾ ਰੂਪ ਦਿੰਦੀ ਹੈ। ਪੰਡਿਤ ਤਾਰਾ ਸਿੰਘ ਦੇ ਕੋਸ਼ ਦੀ ਭਾਸ਼ਾ ਸਧੁਕੜੀ ਕਿਸਮ ਦੀ ਸੀ, ਲੇਕਿਨ ਇਸ ਕੋਸ਼ ਵਿੱਚ ਪੰਜਾਬੀ ਦੀ ਵਰਤੋਂ ਹੋਈ ਹੈ, ਏਸ ਪੱਖੋਂ ਇਹ ਇੱਕ ਉੱਤਮ ਕਿਰਤ ਹੈ। ਹਰ ਸ਼ਬਦ ਦਾ ਵਯਾਕਰਣ, ਵਯੁਤਪਤੀ, ਅਰਥ ਤੁਕ ਤੇ ਤੁਕ ਦਾ ਅਰਥ ਕਰਨ ਦਾ ਯਤਨ ਕੀਤਾ ਹੈ। ਕਿਤੇ ਕਿਤੇ ਜਿਥੇ ਸਪੱਸ਼ਟਤਾ ਨਹੀਂ ਹੋਈ, ਉਥੇ ਸੰਪ੍ਰਦਾਈ ਅਰਥਾਂ ਦਾ ਆਸਰਾ ਜ਼ਰੂਰ ਲਿਆ ਹੈ, ਜਿਸ ਨੂੰ ਅੱਜ ਹੂਬਹੂ ਪ੍ਰਵਾਣ ਕਰਨਾ ਔਖਾ ਹੈ।

ਭਾਈ ਵੀਰ ਸਿੰਘ ਜੀ ਦੀ ਕਲਮੀ ਸੇਵਾ ਕਮਾਲ ਦੀ ਹੈ। ਉਨ੍ਹਾਂ ਇੱਕ ਸੰਸਥਾ ਵਾਂਗ ਗੁਰਮਤਿ ਲਈ ਨਿਰੰਤਰ ਕਲਮ ਚਲਾਈ ਪਰੰਤੂ ਇਸ ਕੋਸ਼ ਵਿੱਚ ਕਈ ਥਾਂ ਅਜਿਹੀਆਂ ਉਕਾਈਆਂ ਰਹਿ ਗਈਆਂ, ਜਿਨ੍ਹਾਂ ਨੂੰ ਨਜ਼ਰਦਾਜ਼ ਨਹੀਂ ਕੀਤਾ ਜਾ ਸਕਦਾ। ਮਿਸਾਲ ਲਈ :

(ੳ)

ਆਸਤਿ ਨਾਸਤਿ ਏਕੋ ਨਾਉ-ਆ ਸਰਬ ਓਰ ਤੇ ਸਤਿ ਹੈ ਅਤੇ ਨਾਮ ਰੂਪ (ਨਾਸਤ) ਨਾਸੀ ਹੈ।

ਇਥੇ ਅਸਲ ਅਰਥ ਇਹ ਹੈ ਕਿ ਹੋਂਦ ਅਣਹੋਂਦ ਰੂਪ, ਸਭ ਇਕੋ ਨਾਮ ਹੀ ਹੈ।

(ਅ)

'ਓਹੁ ਅਉਹਾਣੀ ਕਦੇ ਨਾਹਿ।' 'ਆਉ' ਓਪਸਰਗ ਹੈ ਹਾਣੀ-ਬਰਾਬਰ ਦਾ।'

ਗੁਰਬਾਣੀ ਵਿੱਚ ਹਾਣੀ ਸ਼ਬਦ ਕਿਤੇ ਵੀ ਇਸ ਤਰ੍ਹਾਂ ਨਹੀਂ ਵਰਤਿਆ ਗਿਆ। ਸੋ ਇਸਦਾ ਇਹ ਅਰਥ ਕਰਨਾ, 'ਉਸਦਾ ਵਿਸ਼ੇਸ਼ ਕਰਕੇ ਪੱਕਾ ਸ਼ਰੀਕ ਕੋਈ ਕਦੀ ਨਹੀਂ। ਇਹ ਠੀਕ ਨਹੀਂ ਜਾਪਦਾ। ਸਹੀ ਅਰਥ ਇਹ ਹੈ ਕਿ ਉਸਦਾ ਬਿਨਾਸ਼ ਕਦੇ ਨਹੀਂ ਹੁੰਦਾ।

(ੲ)

'ਤੇਰੀ ਸਭ ਅਸਨਾਈ'-ਹੇ ਪ੍ਰਭੂ। ਆਪ ਦੀ ਸਭ ਨਾਲ ਪ੍ਰੀਤਿ ਹੈ।

ਇਹ ਅਰਥ ਠੀਕ ਨਹੀਂ, ਅਸਲ ਅਰਥ ਇਹ ਹੈ ਕਿ ਤੇਰੀ ਹੀ ਸਾਰੀ ਮਹਿਮਾ ਹੈ ਜਾਂ ਤੇਰੀ ਹੀ ਪ੍ਰੀਤਿ ਸਾਰੇ ਵਿਆਪਕ ਹੋ ਰਹੀ ਹੈ।

(ਸ)

ਅਸੁਲੁ ਇਕੁ ਧਾਤੁ-ਮੂਲ ਇਕੋ ਧਾਤੁ ਅਰਥਾਤ ਮਾਇਆ ਹੈ।

ਸਿਧਾਂਤ ਅਨੁਸਾਰ ਸਹੀ ਅਰਥ ਇਹ ਹੈ ਕਿ ਅਸਲ ਮੂਲਤੱਤ (ਬ੍ਰਹਮ) ਇੱਕ ਹੀ ਹੈ।

(ਹ)

ਕਿਤੇ-ਕਿਤੇ ਸਹੀ ਅਰਥ ਦੇ ਕੇ ਨਾਲ ਗਲਤ ਅਰਥ ਵੀ ਦਰਜ ਕਰ ਦਿੱਤਾ ਹੈ। ਜਿਵੇਂ 'ਬੰਦੇ ਬੰਦਗੀ ਇਕਤੀਆਰ। ਹੇ ਬੰਦੇ : ਬੰਦਗੀ ਇਖਤਯਾਰ ਕਰ। ਨਾਲ ਹੀ, ਦੂਜਾ

ਅਰਥ ਦੇ ਦਿੱਤਾ ਹੈ 'ਹੇ ਬੰਦੇ : ਇੱਕ ਬੰਦਗੀ ਦੀ ਤਿਆਰੀ ਕਰ।'

ਇਹ ਤਿਆਰੀ ਵਾਲੀ ਗੱਲ ਮੂਲ ਅਨੁਸਾਰ ਨਹੀਂ ਬਣਦੀ।

(ਕ)

'ਉਤਮ ਸਲੋਕ ਸਾਧ ਕੇ ਬਚਨ' ਸਲੋਕ ਮੁਕਤੀ ਤੋਂ ਵੀ ਸਾਧ ਦੇ ਬਚਨ ਉਤਮ ਹਨ। ਇਥੇ ਸਲੋਕ ਮੁਕਤੀ ਦੀ ਗੱਲ ਨਹੀਂ, ਨਾ ਹੀ ਕਿਤੇ ਹੋਰ ਬਾਣੀ ਵਿੱਚ ਐਸਾ ਹਵਾਲਾ ਮਿਲਦਾ ਹੈ। ਅਸਲ ਅਰਥ ਇਹ ਹੈ ਕਿ ਸਾਡੇ ਲਈ ਸਾਧੂ ਦੇ ਬਚਨ ਹੀ ਉਤਮ ਸਲੋਕ ਹਨ। ਸਲੋਕ ਦਾ ਭਾਵ ਪ੍ਰਮਾਣੀਕ ਕਥਨ ਹੈ।

(ਖ)

'ਕਾਗ ਬਤਨ-ਕਾਵਾਂ ਦਾ ਦੇਸ ਭਾਵ ਅਰੂੜੀ ਯਥਾ-ਕਾਗ ਬਤਨ ਬਿਸਟਾ ਮਹਿ ਵਾਸ॥ ਕਾਵਾਂ ਦਾ ਦੇਸ ਜੋ ਵਿਸਟਾ ਹੈ, ਉਸ ਵਿੱਚ ਨਿਵਾਸ ਰੱਖਦੇ ਹਨ।'

ਅਸਲ ਅਰਥ ਇਹ ਹੈ ਕਿ ਕਾਂ ਦੇ ਮੂੰਹ ਗੰਦ ਹੀ ਹੁੰਦਾ ਹੈ ਅਰਥਾਤ ਆਦਮੀ ਮਾੜੇ ਕੰਮ ਵਿੱਚ ਹੀ ਲੱਗਾ ਰਹਿੰਦਾ ਹੈ।

ਇਥੇ ਬਤਨ ਦਾ ਅਰਥ ਵਤਨ ਜਾਂ ਦੇਸ ਨਹੀਂ ਬਲਕਿ ਮੂੰਹ ਹੈ।

(ਗ)

ਚੰਦ੍ਰਾਵਲ-'ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ' ਜੋਰ ਅਰ ਛਲ ਨੇ ਡੇਰਾ ਆ ਲਾਇਆ। ਚੰਦ੍ਰਬੰਸੀ ਕੁਲ ਵਿੱਚ ਕ੍ਰਿਸ਼ਣ ਤੇ ਯਾਦਵ ਹੋਏ।'

ਅਸਲ ਅਰਥ ਇਹ ਹੈ ਕਿ ਦੁਆਪੁਰ ਵਿੱਚ ਕ੍ਰਿਸ਼ਣ ਹੋਏ ਜਿਨ੍ਹਾਂ ਸੀਨਾਜ਼ੋਰੀ ਨਾਲ ਚੰਦ੍ਰਾਵਲਿ ਸਖੀ ਨੂੰ ਛਲ ਲਿਆਂਦਾ।

ਚੰਦ੍ਰਾਵਲਿ ਦਾ ਅਰਥ ਕਿਸੇ ਕੋਸ਼ ਵਿੱਚ ਵੀ ਚੰਦ੍ਰਬੰਸੀ ਨਹੀਂ ਹੈ।

(ਘ)

ਪਰਚੂਨ-'ਪੂਰਬਿ ਜਨਮਿ ਪਰਚੂਨ ਕਮਾਏ'-ਪਿਛਲੇ ਜਨਮ ਥੋੜੇ ਥੋੜੇ (ਸ਼ੁਭ ਕਰਮ ਕਮਾਏ)।

ਇਥੇ ਪਰਚੂਨ ਦਾ ਅਰਥ ਜੋ ਅੱਜ ਕੱਲ ਚੱਲਦਾ ਹੈ, ਉਹ ਲਾਉਣਾ ਠੀਕ ਨਹੀਂ।

(ਙ)

ਪੈਰੀਂ ਵਾਜਾ-ਪੈਰਾਂ ਨਾਲ ਬੱਝ ਕੇ ਵਜਣ ਵਾਲਾ ਵਾਜਾ, ਘੁੰਗਰੂ ਯਥਾ-'ਪੈਰੀ ਵਾਜਾ ਸਦਾ ਨਿਹਾਲ॥' ਪੈਰਾਂ ਦਾ ਸਦਾ ਧਿਆਨ ਕਰਨਾ ਇਹੀ ਘੁੰਗਰੂ ਬੰਨ੍ਹਦੇ ਹਨ। ਇਹ ਅਰਥ ਠੀਕ ਨਹੀਂ।

(ਚ)

ਕਿ ਕਿਓਨੁ-'ਦੁਨਿਆਈ ਆਖੈ ਕਿ ਕਿਓਨੁ' (ਡੋਮ ਭਾਸ਼ਾ) ਇਸ ਰੂਪ ਦੀ 'ਕੇ ਕੀਤੋ ਨੇ' ਪੋਠੋਹਾਰੀ ਵਿੱਚ ਅੱਜ ਵੀ ਵਰਤੋਂ ਹੈ, ਇਸਨੂੰ ਡੋਮ ਭਾਸ਼ਾ ਕਹਿਣਾ ਨਿਆਇ ਸੰਗਤ ਨਹੀਂ। ਇਸੇ ਤਰ੍ਹਾਂ 'ਪੈਸਕਾਰਿਆ' ਸ਼ਬਦ ਨੂੰ ਡੋਮਭਾਸ਼ਾ ਲਿਖਿਆ ਹੈ (ਪੰਨਾ 734) ਇਹ ਫਾਰਸੀ ਲਫਜ਼ ਪੇਸ਼ਕਾਰ ਦਾ ਰੂਪ ਹੈ। ਇਹ ਵੀ ਡੋਮ ਭਾਸ਼ਾ ਨਹੀਂ। ਸੋ, ਭਾਸ਼ਾਈ ਪੱਖ ਤੋਂ ਇਹ ਸ਼ਬਦ ਕਿਸੇ ਅਛੂਤ ਜਾਤੀ ਦੇ ਨਹੀਂ। ਇਸੇ ਤਰ੍ਹਾਂ ਵਿਦਵਾਨ ਕੋਸ਼ਕਾਰ ਨੇ ਕੋਸ਼ ਦਾ ਕ੍ਰਮ ਭਾਵੇਂ ਅੱਖਰ ਵਾਰ ਹੀ ਰੱਖਿਆ ਹੈ ਪਰ ਆਰੰਭ 'ਅ' ਨਾਲ ਕੀਤਾ ਹੈ। ਹਾਲਾਂ ਕਿ 'ਅ' ਦੀ ਵਿਆਖਿਆ ਕਰਦਾ ਕੋਸ਼ਕਾਰ ਖੁਦ ਲਿਖਦਾ ਹੈ-'ਗੁਰਮੁਖੀ ਵਰਣਮਾਲਾ ਦਾ ਦੂਜਾ ਅੱਖਰ ਹੈ।' ਜੇ ਇਹ ਦੂਜਾ ਹੈ ਤਾਂ ਇਸਨੂੰ ਦੂਜੀ ਥਾਂ 'ਤੇ ਹੀ ਰੱਖਣਾ ਯੋਗ ਸੀ। ਖੈਰ, ਇਹੋ ਜਿਹੀਆਂ ਊਣਤਾਈਆਂ ਕਈ ਥਾਂ ਮਿਲ ਜਾਂਦੀਆਂ ਹਨ ਪਰ ਸਾਡਾ ਮਤਲਬ ਇਥੇ ਕੋਸ਼ ਦੀਆਂ ਗਲਤੀਆਂ ਕੱਢਣਾ ਨਹੀਂ। ਅਸੀਂ ਤਾਂ ਇਹ ਕਹਿਣਾ ਚਾਹੁੰਦੇ ਹਾਂ ਕਿ ਬਾਵਜੂਦ ਲੰਮੀ ਸੋਧ ਸੋਧਾਈ ਦੇ ਅਜੇ ਵੀ ਹੋਰ ਮਿਹਨਤ ਦੀ ਲੋੜ ਹੈ ਤਾਂ ਕਿ ਅਸੀਂ ਗੁਰਬਾਨੀ ਦੇ ਸ਼ਬਦਾਰਥ ਨੂੰ ਸ਼ੁੱਧ ਰੂਪ ਵਿੱਚ ਜਾਣ ਸਕੀਏ। ਇਸ ਤੋਂ ਅਸੀਂ ਇਨਕਾਰੀ ਨਹੀਂ ਕਿ ਇਸ ਕੋਸ਼ ਦੀ ਵਧੀਆ ਸੂਰਤ ਬਣਾਉਣ ਵਿੱਚ ਭਾਈ ਵੀਰ ਸਿੰਘ ਜੀ ਦੀ ਵਿਦਵਤਾ ਤੇ ਤਜ਼ਰਬੇ ਦਾ ਬਹੁਤ ਹੱਥ ਹੈ। ਇਸ ਨਾਲ ਗੁਰਬਾਣੀ ਦੇ ਖੋਜੀਆਂ ਨੂੰ ਬੇਅੰਤ ਲਾਭ ਪੁੱਜਾ ਹੈ ਪਰ ਫਿਰ ਵੀ ਸਮੇਂ ਦੀ ਮੰਗ ਹੈ ਕਿ ਇਸ ਤੋਂ ਅਗਾਂਹ ਚਲਿਆ ਜਾਵੇ।

ਭਾਈ ਵੀਰ ਸਿੰਘ ਜੀ ਦੇ ਛੋਟੇ ਭਰਾਤਾ ਡਾ. ਬਲਬੀਰ ਸਿੰਘ ਇਸ ਘਾਟ ਨੂੰ ਸੱਚੀ ਮੁੱਚੀਂ ਮਹਿਸੂਸ ਕਰਦੇ ਸਨ ਤੇ ਇਸੇ ਲਈ ਉਨ੍ਹਾਂ 'ਨਿਰੁਕਤ' ਨਾਂ ਹੇਠ ਨਵੇਂ ਕੋਸ਼ ਦੀ ਸਿਰਜਣਾ ਸ਼ੁਰੂ ਕੀਤੀ। ਇਸਦੀ ਭੂਮਿਕਾ ਵਿੱਚ ਉਹ ਲਿਖਦੇ ਹਨ :-

'ਤੁਕਾਂ ਦੇ ਅਰਥਾਂ ਵਿੱਚ ਭਾਈ ਵੀਰ ਸਿੰਘ ਜੀ ਦੇ ਕੀਤੇ ਹੋਏ ਅਰਥ ਲੋੜ ਅਨੁਸਾਰ ਅਨੇਕ ਥਾਵਾਂ ਤੇ ਅਪਨਾਏ ਹਨ ਪਰ ਬਥੇਰੀਆਂ ਐਸੀਆਂ ਥਾਵਾਂ ਹਨ ਜਿੱਥੇ ਉਹ ਅਰਥ ਨਹੀਂ ਲਏ। ਇਸ ਦੀ ਵਜਾ ਹੈ।

(ਨਿਰੁਕਤ, ਭੂਮਿਕਾ ਪੰਨਾ 3)

ਨਿਰੁਕਤ ਦਾ ਕੰਮ ਭਾਵੇਂ ਥੋੜ੍ਹਾ ਹੋਇਆ ਪਰ ਡਾਕਟਰ ਸਾਹਿਬ ਨੇ ਕਈ ਪੱਖਾਂ ਤੇ ਗੰਭੀਰ ਚਿੰਤਨ ਤੇ ਵਿਚਾਰਾਂ ਦੀ ਸਪੱਸ਼ਟਤਾ ਦੁਆਰਾ ਇਸ ਕਾਰਜ ਨੂੰ ਅੱਗੇ ਵਧਾਇਆ ਹੈ, ਜਿਵੇਂ ਕਿ 'ਸ਼ਬਦ ਸੂਰਤਿ' ਦਾ ਭਾਵ ਸਮਝਾਉਂਦਿਆਂ 20-22 ਪੰਨਿਆਂ ਵਿੱਚ ਅੱਛੀ ਵਿਸਤਾਰ ਪੂਰਬਕ ਚਰਚਾ ਕੀਤੀ ਗਈ ਹੈ। ਇਸੇ ਤਰ੍ਹਾਂ ਕਈ ਹੋਰ ਸੰਕੇਤਾਂ ਬਾਰੇ ਲਿਖੇ ਨੋਟ ਚੰਗੇ ਵਿਦਵਤਾ ਭਰਪੂਰ ਹਨ ਤੇ ਉਨ੍ਹਾਂ ਉਤੇ ਡਾਕਟਰ ਸਾਹਿਬ ਦੀ ਚਿੰਤਕ ਛਾਪ ਹੈ।

ਇਹ ਭਾਵੇਂ ਕੋਈ ਮੁਕੰਮਲ ਕੋਸ਼ ਨਹੀਂ ਕੇਵਲ 'ਅ' ਮੁਕਤੇ ਤੱਕ ਦੇ

ਹੀ ਸ਼ਬਦ ਇਸ ਵਿੱਚ ਆਏ ਹਨ ਪਰ ਇਸ ਜਤਨ ਦਾ ਵਿਸ਼ਲੇਸ਼ਨ ਕਰਨਾ ਵੀ ਸਾਡੇ ਦਾਇਰੇ ਵਿੱਚ ਹੈ।

ਇੱਕ ਗੱਲ ਬਿਨਾਂ ਝਿਜਕ ਕਹੇ ਜਾਣ ਵਾਲੀ ਹੈ ਕਿ 'ਨਿਰੁਕਤ' ਕੋਸ਼ ਪੁਨਰਕਤੀ ਦੀ ਮਾਰ ਹੇਠ ਆ ਗਿਆ ਹੈ ਤੇ ਇਸ ਕਰਕੇ ਇਸਦੇ 'ਅ' ਮੁਕਤੇ ਤੱਕ ਦੇ ਸ਼ਬਦਾਂ ਦੇ ਪੰਨੇ ਹੀ ਇੱਕ ਹਜ਼ਾਰ ਤੱਕ ਵਧ ਗਏ ਹਨ। ਮਿਸਾਲ ਲਈ ਕੋਸ਼ ਦੀ ਭੂਮਿਕਾ (ਪੰਨਾ 33) ਅਨੁਸਾਰ 'ਗੁਰੂ ਗਿਰਾਰਥ ਕੋਸ਼ ਵਿੱਚ ੳ ਦੇ 336 ਸ਼ਬਦ ਹਨ, ਖਾਲਸਾ ਟ੍ਰੈਕਟ ਸੁਸਾਇਟੀ ਦੇ ਕੋਸ਼ ਵਿੱਚ 364 ਸ਼ਬਦ ਤੇ ਭਾਈ ਕਾਨ੍ਹ ਸਿੰਘ ਦੇ ਮਹਾਨ ਕੋਸ਼ ਵਿੱਚ 378 ਸ਼ਬਦ ਆਏ ਹਨ ਜਦੋਂ ਕਿ 'ਨਿਰੁਕਤ' ਵਿੱਚ ਇਨ੍ਹਾਂ ਦੀ ਗਿਣਤੀ ਤਿਗੁਣੀ ਹੈ, ਅਰਥਾਤ 1017 ਹੈ। ਇਤਨਾ ਫਰਕ ਹੋ ਨਹੀਂ ਸਕਦਾ। ਆਖਰ ਉਪਰੋਕਤ ਨਿਪੁੰਨ ਕੋਸ਼ਕਾਰਾਂ ਵਾਹ ਲੱਗਦੀ ਹਰ ਸ਼ਬਦ ਦਰਜ ਕੀਤਾ ਹੈ ਪਰ ਨਿਰੁਕਤ ਦੀ ਰਚਨਾ ਰਚਣ ਵੇਲੇ ਵੱਡੀ ਉਕਾਈ ਇਹ ਹੋਈ ਲੱਗਦੀ ਹੈ ਕਿ ਇਕੋ ਸ਼ਬਦ ਨੂੰ ਉਸੇ ਅਰਥ ਵਿੱਚ ਕਈ-ਕਈ ਵਾਰ ਦਰਜ ਕੀਤਾ ਗਿਆ। ਇਹ ਤਾਂ ਨਹੀਂ ਦੱਸਿਆ ਜਾ ਸਕਦਾ ਕਿ ਇਸਦੇ ਪਿੱਛੇ ਕੀ ਰਹੱਸ ਸੀ ਪਰ ਤਕਨੀਕੀ ਪੱਖ ਤੋਂ ਇਹ ਗੱਲ ਤਰਕ-ਸੰਗਤ ਨਹੀਂ ਜਾਪਦੀ। ਮਿਸਾਲ ਲਈ ਅੰਮ੍ਰਿਤ ਸ਼ਬਦ 66 ਵਾਰ, ਅੰਤਰਜਾਮੀ 27 ਵਾਰ, ਉਦਕ ਤੇ ਅੱਖਰ 15-15 ਵਾਰ, ਉਨਮਨ 14 ਵਾਰ, ਉਦਿਆਨ, ਉਕਤਿ 13-13 ਵਾਰ, ਉਦਾਸੀ 7 ਵਾਰ, ਉਗ੍ਰਸੈਨ ਤੇ ਅੰਬ੍ਰੀਕ ਆਦਿ 3-3 ਵਾਰ ਆਏ ਹਨ। ਇਸ ਦੋਹਰ ਨੇ ਇਤਨਾ ਪਸਾਰਾ ਕੀਤਾ ਹੈ ਕਿ ਕੋਸ਼ ਦੀ ਤਕਨੀਕੀ ਤੰਦ ਟੁੱਟ ਗਈ ਤੇ ਅਕਾਰ ਬੇਮੁਹਾਰ ਹੋ ਗਿਆ। ਕਈ ਥਾਂ ਅਰਥਾਂ ਬਾਰੇ ਵੀ ਮੇਰਾ ਮਤਭੇਦ ਹੈ ਲੇਕਿਨ ਉਸਦੀ ਬਹਿਸ ਵਿੱਚ ਪੈਣ ਦੀ ਲੋੜ ਨਹੀਂ।

ਮਹਾਨ ਕੋਸ਼:-

'ਮਹਾਨਕੋਸ਼' ਨਾਂ ਹੇਠ ਸਮੁੱਚੇ ਸਿੱਖ ਸਾਹਿਤ ਦਾ ਸੁੰਦਰਤਾ ਤੇ ਵਿਦਵਤਾ ਪੂਰਣ ਕੋਸ਼ ਭਾਈ ਕਾਨ੍ਹ ਸਿੰਘ ਨਾਭਾ ਨੇ 1930 ਵਿੱਚ ਪ੍ਰਕਾਸ਼ਤ ਕੀਤਾ ਜੋ ਕਿ 4 ਜਿਲਦਾਂ ਵਿੱਚ ਸੀ ਤੇ ਪੰਨੇ 3338 ਸਨ।

ਇਹ ਸਿੱਖ ਸਾਹਿਤ ਦਾ ਸਚਿਤ੍ਰ ਗਿਆਨ ਕੋਸ਼ ਹੈ ਜਿਸ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦੇ ਕਠਿਨ ਪਦਾਂ ਦੇ ਅਰਥ ਵੀ ਆ ਗਏ ਹਨ। 1912 ਤੋਂ 1926 ਤੱਕ 14 ਸਾਲ ਲਾ ਕੇ ਭਾਈ ਸਾਹਿਬ ਨੇ ਇਸ ਨੂੰ ਲਿਖਿਆ ਤੇ ਪਟਿਆਲਾ ਦਰਬਾਰ ਨੇ 70 ਹਜ਼ਾਰ ਰੁਪਿਆ ਖਰਚ ਕਰਕੇ ਆਰਟ ਪੇਪਰ ਉਤੇ ਛਾਪਿਆ। ਅਜਿਹਾ ਆਲਮਾਨਾ ਕੰਮ ਪੰਜਾਬੀ ਵਿੱਚ ਹੋਰ ਅਜੇ ਤੱਕ ਨਹੀਂ ਹੋਇਆ ਤੇ ਗੁਰੂ ਗ੍ਰੰਥ ਸਾਹਿਬ ਦੇ ਅਰਥ ਬੋਧ ਲਈ ਇਹ ਇੱਕ ਪ੍ਰਮਾਣਿਕ ਰਚਨਾ ਹੈ।

ਵਿਦਵਾਨ ਕੋਸ਼ਕਾਰ ਨੇ ਹਰ ਸ਼ਬਦ ਦੀ ਮੂਲ ਵਿਯੁਤਪਤੀ ਦਸ ਕੇ ਅਰਥ ਸਪੱਸ਼ਟ ਕੀਤਾ ਹੈ ਤੇ ਨਾਲ ਸਬੰਧਿਤ ਤੁਕ ਦਾ ਹਵਾਲਾ ਦਿੱਤਾ ਹੈ। ਵਯੁਤਪਤੀ ਕਰਦਿਆਂ ਸੰਸਕ੍ਰਿਤ ਅਰਬੀ, ਫਾਰਸੀ ਮੂਲ ਪਦ ਉਸੇ ਲਿਪੀ ਵਿੱਚ ਅੰਕਿਤ ਕੀਤਾ ਹੈ, ਜਦੋਂ ਕਿ ਹੋਰ ਕਿਸੇ ਪੰਜਾਬੀ ਕੋਸ਼ਕਾਰ ਨੇ ਐਸਾ ਨਹੀਂ ਕੀਤਾ। ਜੇ ਕੋਈ ਵੇਦ ਪੁਰਾਣ ਸ਼ਾਸਤ੍ਰ ਨਾਲ ਸਬੰਧ ਰੱਖਣ ਵਾਲਾ ਸੰਕੇਤ ਆ ਗਿਆ ਜਾਂ ਕੋਈ ਇਤਿਹਾਸਕ ਪਦ ਤਾਂ ਉਸਦੀ ਪੂਰੀ ਵਿਆਖਿਆ ਸੰਜਮ ਨਾਲ ਕੀਤੀ ਹੈ। ਥਾਂ-ਥਾਂ ਗੁਰਦੁਆਰਿਆਂ, ਸ਼ਾਸਤ੍ਰਾਂ, ਪੰਛੀਆਂ ਤੇ ਪ੍ਰਸਿੱਧ ਵਿਅਕਤੀਆਂ ਦੇ ਚਿਤ੍ਰ ਵੀ ਦਿੱਤੇ ਹਨ। ਭਾਈ ਸਾਹਿਬ ਦੇ ਸਮੇਂ ਤੱਕ ਜੋ ਸਿੱਖਾਂ ਬਾਰੇ ਖੋਜ ਪ੍ਰਾਪਤ ਸੀ। ਉਹ ਲੱਗਭੱਗ ਸਾਰੀ ਇਸ ਵਿੱਚ ਸਮੋ ਦਿੱਤੀ ਗਈ ਹੈ। ਵਿਦਵਤਾ ਤੇ ਕੋਸ਼ਕਾਰੀ ਦੇ ਤਕਨੀਕੀ ਪੱਖ ਤੋਂ ਇਹ ਇੱਕ ਆਦਰਸ਼ਕ ਰਚਨਾ ਹੈ, ਜਿਸਨੂੰ ਕੋਈ ਹੋਰ ਪੰਜਾਬੀ ਕੋਸ਼ ਨਹੀਂ ਪਹੁੰਚਦਾ। ਨਾਲੇ ਇਹ ਮਹਾਨ ਕੋਸ਼, ਅਰਥ ਕੋਸ਼ ਤੇ ਗਿਆਨ ਕੋਸ਼ ਦੋਹਾਂ ਦਾ ਅਰਥ ਸਾਰਨ ਵਾਲਾ ਹੈ ਤੇ ਇਸ ਵਿੱਚ ਦੋਹਾਂ ਪੱਖਾਂ ਦੀ ਸੰਪੂਰਨ ਜਾਣਕਾਰੀ ਦਿੱਤੀ ਗਈ ਹੈ।

ਇਨ੍ਹਾਂ ਤਿੰਨਾਂ ਪ੍ਰਮੁੱਖ ਕੋਸ਼ਾਂ ਤੋਂ ਇਲਾਵਾ ਭਾਵੇਂ ਹੋਰ ਵੀ ਕਈ ਛੋਟੇ ਵੱਡੇ ਕੋਸ਼ ਰਚੇ ਗਏ ਪਰ ਉਨ੍ਹਾਂ ਦੀ ਚਰਚਾ ਕਰਨ ਦੀ ਲੋੜ ਨਹੀਂ ਭਾਸਦੀ।

ਗਿਆਨ ਕੋਸ਼-ਹਾਂ, ਇਸ ਤੋਂ ਇਲਾਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਤੇ ਸਿਧਾਂਤ ਦੀ ਜਾਣਕਾਰੀ ਦੇਣ ਵਾਲੇ ਕੁੱਝ ਗਿਆਨ ਕੋਸ਼ ਵੀ ਲਿਖੇ ਗਏ, ਉਨ੍ਹਾਂ ਦਾ ਵਰਣਨ ਜ਼ਰੂਰੀ ਹੈ, ਜਿਵੇਂ ਕਿ :

1. ਗੁਰਮਤਿ ਮਾਰਤੰਡ
   ਭਾ. ਕਾਨ੍ਹ ਸਿੰਘ ਨਾਭਾ
2. ਗੁਰਮਤਿ ਨਿਰਣਯ ਭੰਡਾਰ
   ਗਿ: ਲਾਲ ਸਿੰਘ ਸੰਗਰੂਰ
3. ਨਾਵਾਂ ਥਾਵਾਂ ਦਾ ਕੋਸ਼
   ਮਾ: ਮਹਿਤਾਬ ਸਿੰਘ
4. ਗੁਰਬਾਣੀ ਸੰਖਿਆ ਕੋਸ਼
   ਗਿ: ਸੇਵਾ ਸਿੰਘ ਸੇਵਕ
5. ਗੁਰੂ ਗ੍ਰੰਥ ਵਿਚਾਰ ਕੋਸ਼
   ਪਿਆਰਾ ਸਿੰਘ ਪਦਮ
6. ਗੁਰੂ ਗ੍ਰੰਥ ਸੰਕੇਤ ਕੋਸ਼
   ਪਿਆਰਾ ਸਿੰਘ ਪਦਮ

ਸੁਰਗਵਾਸੀ ਅਕਾਲੀ ਕੌਰ ਸਿੰਘ ਜੀ ਨੇ ਬੜੀ ਲੰਮੀ ਘਾਲ ਤੇ ਮਿਹਨਤ ਕਰਕੇ 1923 ਵਿੱਚ 'ਗੁਰ ਸ਼ਬਦ ਰਤਨ ਪ੍ਰਕਾਸ਼' ਨਾਮ ਹੇਠ ਸ੍ਰੀ

ਗੁਰੂ ਗ੍ਰੰਥ ਸਾਹਿਬ ਦਾ ਤੁਕ ਤਤਕਰਾ ਬਣਾਇਆ, ਜੋ ਕਿ ਹਰ ਇੱਕ ਦੇ ਕੰਮ ਆਉਣ ਵਾਲਾ ਹੈ। ਡਾ. ਗੁਰਚਰਨ ਸਿੰਘ ਲੁਧਿਆਣਾ ਨੇ 'ਸ੍ਰੀ ਗੁਰੂ ਗ੍ਰੰਥ ਸ਼ਬਦ ਅਨੁਕ੍ਰਮਣਿਕਾ' ਤਿਆਰ ਕਰਕੇ ਵਿਦਵਾਨਾਂ ਉਤੇ ਉਪਕਾਰ ਕੀਤਾ ਜੋ ਗੁਰਬਾਣੀ ਅਧਿਐਨ ਲਈ ਸਦਾ ਸਹਾਇਕ ਹੁੰਦਾ ਰਹੇਗਾ। ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਭਾਵੇਂ ਅਸੀਂ ਕੋਸ਼ ਨਾ ਵੀ ਆਖੀਏ ਫਿਰ ਵੀ ਕੋਸ਼ਕਾਰੀ ਦੇ ਕੰਮ ਨੂੰ ਇਨ੍ਹਾਂ ਰਚਨਾਵਾਂ ਤੋਂ ਬੜੀ ਭਾਰੀ ਸਹਾਇਤਾ ਪ੍ਰਾਪਤ ਹੋਈ ਹੈ ਤੇ ਇਹ ਪ੍ਰਸੰਸਾ ਦੇ ਅਧਿਕਾਰੀ ਹਨ। ਕਈ ਥਾਂ ਅਰਥ ਦੱਸਣ ਲੱਗਿਆਂ ਉਹੋ ਸ਼ਬਦ ਦੂਹਰਾ ਦਿੱਤਾ ਗਿਆ ਹੈ, ਜਿਵੇਂ ਅੰਮ੍ਰਿਤ ਦਾ। ਅੰਮ੍ਰਿਤ ਕਈ ਸ਼ਬਦਾਂ ਦੀ ਅਰਥ ਵਿਆਖਿਆ ਬਾਣੀ ਦੀ ਸੀਮਾ ਨੂੰ ਉਲੰਘ ਕੇ ਕੀਤੀ ਗਈ ਹੈ ਜਿਵੇਂ ਕਿ ਉਦਾਸੀ ਪਦ (ਪੰਨਾ 56) ਉਤੇ ਨੋਟ ਦੇਂਦਿਆਂ ਬਾਬਾ ਸ੍ਰੀ ਚੰਦ ਦੀ ਸੰਪ੍ਰਦਾ ਦੇ ਚਾਰ ਧੂਣੇ, ਛੇ ਬਖਸ਼ਸ਼ਾਂ ਤੇ ਹੋਰ ਅਖਾੜਿਆਂ ਦਾ ਲੰਘ ਵੇਰਵਾ ਦਿੱਤਾ ਹੈ, ਜੋ ਕਿ ਇਥੇ ਲੋੜੀਂਦਾ ਨਹੀਂ ਸੀ। ਗੁਰੂ ਗ੍ਰੰਥ ਸਾਹਿਬ ਦੀ ਤੁਕ-ਉਦਾਸੀ ਉਦਾਸਿ ਰਾਤਾ॥

ਇਹ ਬਾਬਾ ਸ੍ਰੀ ਚੰਦ ਵਾਲੀ ਸੰਪ੍ਰਦਾਇ ਵੱਲ ਇਸ਼ਾਰਾ ਨਹੀਂ, ਇਸ ਕਰਕੇ ਇਸ ਵਿਆਖਿਆ ਵਿੱਚ ਪੈਣਾ ਕੋਸ਼ਕਾਰ ਦੇ ਖੇਤਰ ਤੋਂ ਬਾਹਰ ਦੀ ਗੱਲ ਸੀ। ਇਸੇ ਤਰ੍ਹਾਂ ਅੰਮ੍ਰਿਤਸਰ ਪਦ (269) ਉਤੇ ਦੋ ਤਿੰਨ ਸਫੇ ਦਾ ਨੋਟ ਹੈ ਜੋ ਅੰਮ੍ਰਿਤਸਰ ਸ਼ਹਿਰ ਦੀ ਚਰਚਾ ਕਰਦਾ ਹੈ ਲੇਕਿਨ ਗੁਰਬਾਣੀ ਵਿੱਚ 'ਅੰਮ੍ਰਿਤ ਸਰੁ ਸਿਫਤੀ ਦਾ ਘਰੁ' ਤੀਜੇ ਗੁਰਾਂ ਦਾ ਬਚਨ ਹੈ, ਜਦੋਂ ਕਿ ਇਹ ਸ਼ਹਿਰ ਵਜੂਦ ਵਿੱਚ ਵੀ ਨਹੀਂ ਸੀ ਆਇਆ। ਸਾਡੇ ਲਈ ਉਨ੍ਹਾਂ ਇਤਿਹਾਸਕਾਰਾਂ ਨਾਲ ਸਹਿਮਤੀ ਰੱਖਣਾ ਅਸੰਭਵ ਜਾਪਦਾ ਹੈ, ਜੋ ਇਹ ਕਹਿੰਦੇ ਹਨ ਕਿ ਤੀਜੇ ਗੁਰਾਂ ਨੇ ਆਪਣੇ ਨਾਂ ਉਤੇ ਹੀ 'ਅਮਰਸਰ' ਨਾਮ ਰੱਖਿਆ ਸੀ ਜੋ ਪਿੱਛੋਂ ਅੰਮ੍ਰਿਤਸਰ ਹੋਇਆ। ਐਸਾ ਕਿਸੇ ਗੁਰੂ ਨੇ ਵੀ ਨਹੀਂ ਕੀਤਾ ਕਿ ਆਪਣੇ ਨਾਂ ਉਤੇ ਉਨ੍ਹਾਂ ਖੁਦ ਕੋਈ ਤਾਲ ਜਾਂ ਨਗਰ ਵਸਾਇਆ ਹੋਵੇ। ਅੰਮ੍ਰਿਤਸਰ ਦਾ ਪੁਰਾਤਨ ਨਾਂ 'ਗੁਰੂ ਕਾ ਚੱਕ' ਸੀ, ਫਿਰ ਰਾਮਦਾਸਪੁਰਾ ਗੁਰੂ ਅਰਜਨ ਦੇਵ ਜੀ ਨੇ ਰੱਖਿਆ ਤੇ ਪਿੱਛੋਂ ਸਰੋਵਰ ਦੇ ਨਾਂ ਤੇ ਅੰਮ੍ਰਿਤਸਰ ਨਾਮ ਦੀ ਵਧੇਰੇ ਪ੍ਰਸਿੱਧੀ ਹੋ ਗਈ। ਸੋ ਨਗਰ ਵਾਚਕ ਅਰਥ ਇਥੇ ਨਹੀਂ ਬਣਦੇ। ਕਿਤੇ ਕਿਤੇ ਕੁਝ ਸ਼ਬਦਾਂ ਦੇ ਅਰਥ ਸਹੀ ਹੋਣ ਬਾਰੇ ਵੀ ਮੈਨੂੰ ਸ਼ੰਕਾ ਹੈ। ਜਿਵੇਂ ਕਿ ਉਮਰ ਥਲ (ਪੰਨਾ 106) ਦਾ ਅਰਥ ਨਾਜ਼ਕ ਹਿਰਦਾ ਜਾਂ ਪ੍ਰੇਮ ਵਿੱਚ ਉਮਕਿਆ ਹਿਰਦਾ ਕੀਤਾ ਹੈ। ਇਹ ਦਰੁਸਤ ਨਹੀਂ। ਅਸਲ ਵਿੱਚ 'ਉਮਰਥਲ' ਗੁੰਮਸੁੰਮ ਫੋੜੇ ਨੂੰ ਕਹਿੰਦੇ ਹਨ ਜੋ ਅੰਦਰ ਹੁੰਦਾ ਹੈ। ਤੁਕ ਹੈ :

ਜਿਨਾ ਅੰਦਰਿ ਉਮਰਥਲ
ਸੇਈ ਜਾਣਨਿ ਸੂਲੀਆ॥
(ਅੰਕ ੩੧੧)

ਭਾਵ ਇਸਦਾ ਇਹ ਕਿ ਜਿਨ੍ਹਾਂ ਦੇ ਅੰਦਰ ਪ੍ਰੇਮ ਵਿਛੋੜੇ ਦਾ ਫੋੜਾ ਹੈ, ਉਹੀ ਉਸ ਦੀਆਂ ਪੀੜਾਂ ਜਾਣਦੇ ਹਨ। ਜਿੱਥੋਂ ਤੱਕ ਨਿਰੁਕਤਾ ਨਾਮ ਦੀ ਸਾਰਥਕਤਾ ਹੈ। ਇਹ ਕਿਸੇ ਵੀ ਸ਼ਬਦ ਦਾ ਮੂਲ ਤੇ ਵਿਕਾਸ ਪੂਰੀ ਤਰ੍ਹਾਂ ਨਾ ਦੱਸਣ ਕਾਰਨ ਸਿੱਧ ਨਹੀਂ ਹੁੰਦੀ।

ਕੋਸ਼ਕਾਰੀ ਦ੍ਰਿਸ਼ਟੀ ਤੋਂ ਇਹ ਗੱਲ ਵੀ ਉਚਿਤ ਨਹੀਂ ਜਾਪਦੀ ਕਿ ਕਿਸੇ ਇੱਕ ਸ਼ਬਦ ਵਿੱਚ ਦੂਜੇ ਦੀ ਵਿਸਤਾਰ ਪੂਰਵਕ ਵਿਆਖਿਆ ਕੀਤੀ ਜਾਵੇ। ਇਥੇ 'ਉਮਰਾਵ' ਸ਼ਬਦ ਹੇਠ 'ਸਿਕਦਾਰ' ਦੀ ਵਿਆਖਿਆ ਦਿੱਤੀ ਹੈ। 'ਉਗ੍ਰਸੇਨ ਹੇਠ ਬਿਦਰ ਤੇ ਸੁਦਾਮਾ ਉਤੇ ਨੋਟ ਦਿੱਤਾ ਗਿਆ ਹੈ। ਅੰਬ੍ਰੀਕ ਹੇਠ ਪ੍ਰਹਿਲਾਦ ਦੀ ਕਥਾ ਦਿੱਤੀ ਹੈ, ਅੰਬਰ ਸ਼ਬਦ ਹੇਠ ਦੁਹਸਾਸਨ ਤੇ ਦ੍ਰੋਪਦੀ ਦਾ ਪੂਰਾ ਵੇਰਵਾ ਦਰਜ ਹੈ। ਚਾਹੀਦਾ ਇਉਂ ਸੀ ਕਿ ਸਬੰਧਿਤ ਸੰਕੇਤਾਂ ਹੇਠ ਹੀ ਇਨ੍ਹਾਂ ਬਾਰੇ ਪੂਰੀ ਜਾਣਕਾਰੀ ਦਿੱਤੀ ਜਾਂਦੀ। ਜੇ ਉਥੇ ਫਿਰ ਇਹੋ ਗੱਲਾਂ ਦੁਹਰਾਵਾਂਗੇ ਤਾਂ ਫਿਰ ਪੁਨਰਕਤੀ ਦੋਸ਼ ਵਿੱਚ ਹੋਰ ਵਾਧਾ ਹੁੰਦਾ ਜਾਵੇਗਾ।

✧

## ਜ਼ਿੰਦਗੀ

ਜ਼ਿੰਦਗੀ ਹੱਸਦੀ ਵੇਖੀ ਏ
ਹਸਾਂਦੀ ਵੇਖੀ ਹੈ ਜ਼ਿੰਦਗੀ।
ਜ਼ਿੰਦਗੀ ਦੇ ਹਾਸੇ ਚੁਰਾਅ
ਰੁਆਂਦੀ ਵੇਖੀ ਹੈ ਜ਼ਿੰਦਗੀ।
ਲਹਿਲਹਾਂਦੀ ਵੇਖੀ ਏ
ਸ਼ਰਮਾਂਦੀ ਵੇਖੀ ਏ
ਮੈਂ ਖ਼ਾਕ 'ਚ ਰੁਲਦੀ ਤੇ
ਰੁਲਾਂਦੀ ਵੇਖੀ ਹੈ ਜ਼ਿੰਦਗੀ।
ਆਪਣੇ ਸਫ਼ਰ ਦੇ ਬਿਖੜੇ ਰਾਹਾਂ ਤੋਂ
ਮੰਜ਼ਿਲਾਂ ਲੱਭਦੀ
ਭਟਕਾਂਦੀ ਵੇਖੀ ਹੈ ਜ਼ਿੰਦਗੀ।
ਚਾਂਦੀ ਦੀਆਂ ਚਾਰ ਠੀਕਰੀਆਂ
ਤੇ ਪਲ ਭਰ ਦੀ ਮੌਜ ਲਈ
ਝਟਪਟ ਭਰਮਦੀ ਤੇ
ਭਰਮਾਂਦੀ ਵੇਖੀ ਹੈ ਜ਼ਿੰਦਗੀ।
ਅੰਮ੍ਰਿਤਾਂ ਦਾ ਸਾਗਰ ਹੁੰਦੀ ਸੀ
ਜ਼ਿੰਦਗੀ ਕਦੇ ਮਦ ਦੇ ਟੋਭੀਂ
ਨਹਾਂਦੀ-ਨੁਆਂਦੀ ਵੇਖੀ ਹੈ ਜ਼ਿੰਦਗੀ।
ਜ਼ਿੰਦਗੀ ਨੂੰ ਜ਼ਿੰਦਗੀ ਦੀਆਂ
ਰੰਗੀਨੀਆਂ ਦਾ ਬਹਾਨਾ ਲਾ
ਵਿੱਚ ਬਜਾਰਾਂ ਨਚਾਂਦੀ
ਵਿਕਾਂਦੀ ਵੇਖੀ ਹੈ ਜ਼ਿੰਦਗੀ।
ਮੁਸ਼ੱਕਤ ਦੀ ਚੱਕੀ ਪੀਹ
ਕਿਸੇ ਚਾਰ ਕਉਰ ਕਮਾ ਕੀ ਲਏ
ਢਿੱਡ ਦੀ ਅੱਗ ਬੁਝਾਂਦੀ ਨੂੰ
ਬੁਝਾਂਦੀ ਵੇਖੀ ਹੈ ਜ਼ਿੰਦਗੀ।

– ਮਹਿੰਦਰ ਸਿੰਘ ਕੂਕਾ

– ਕੇ. ਐਲ. ਗਰਗ

# ਵਾਹ ਪੰਜਾਬੀਏ ਤੇਰੇ ਭਾਗ

ਇਤਿਹਾਸ ਗਵਾਹ ਹੈ ਕਿ ਪੰਜਾਬੀਆਂ ਨੂੰ ਕਿਤਾਬਾਂ ਪੜ੍ਹਣ ਦਾ ਸਮਾਂ ਹੀ ਨਹੀਂ ਮਿਲਿਆ। ਕਿਤਾਬਾਂ ਪੜ੍ਹਣ ਦੀ ਵਿਹਲ ਹੀ ਕਦੇ ਨਹੀਂ ਰਹੀ। ਸਿਕੰਦਰ ਆਇਆ, ਮਹਿਮੂਦ ਗਜਨੀ ਆਇਆ, ਅਬਦਾਲੀ, ਹਲਾਕੂ ਅਤੇ ਚੰਗੇਜ ਆਏ। ਉਦੋਂ ਪੰਜਾਬੀਆਂ ਦੇ ਇੱਕ ਹੱਥ ਢਾਲ ਅਤੇ ਦੂਸਰੇ ਹੱਥ ਕਿਰਪਾਨ ਹੁੰਦੀ ਸੀ। ਬਗਲ ਵਿੱਚ ਛੁਰੀ ਤੇ ਮੂੰਹ ਵਿੱਚ ਰਾਮ ਰਾਮ ਹੁੰਦੀ ਸੀ। ਰੱਬ ਨੇ ਮਨੁੱਖ ਨੂੰ ਦੋ ਹੀ ਹੱਥ ਦਿੱਤੇ ਹਨ। ਬ੍ਰਹਮਾ ਵਿਸ਼ਨੂੰ ਜਾਂ ਸ਼ਿਵ ਵਾਂਗ ਚਾਰ ਚਾਰ ਹੱਥ ਦਿੱਤੇ ਹੁੰਦੇ ਤਾਂ ਕਿਸੇ ਇੱਕ ਹੱਥ 'ਚ ਕਿਤਾਬ ਵੀ ਫੜ ਲੈਂਦੇ। ਕਿਤਾਬਾਂ ਪੜ੍ਹਣ ਦੀ ਗੱਲ ਹੀ ਛੱਡੋ ਕਿਤਾਬਾਂ ਫੜਨ ਲਈ ਵੀ ਹੱਥ ਵਿਹਲੇ ਨਹੀਂ ਸੀ। ਹੱਥਾਂ ਵਿੱਚ ਕਿਤਾਬਾਂ ਲਈ ਥਾਂ ਹੀ ਨਹੀਂ ਸੀ।

ਸੁਣਿਐ ਕਿ ਆਰੀਆਂ ਨੇ ਇੱਥੇ ਆ ਕੇ ਖੇਤੀਬਾੜੀ ਤੇ ਪਸ਼ੂ ਪਾਲਣੇ ਸ਼ੁਰੂ ਕਰ ਦਿੱਤੇ ਸੀ। ਫਿਰ ਪੰਜਾਬੀਆਂ ਦੇ ਇੱਕ ਹੱਥ ਹਲ ਦਾ ਮੁੰਨਾ ਤੇ ਦੂਜੇ ਹੱਥ ਸ਼ਰਾਬ ਦੀ ਬੋਤਲ ਆ ਗਈ ਸੀ। ਕਿਤਾਬਾਂ ਲਈ ਹੱਥ ਵਿਹਲਾ ਨਹੀਂ ਸੀ। ਹਾੜ੍ਹੀ-ਸਾਉਣੀ ਫਸਲਾਂ ਦੇ ਢੇਰਾਂ ਦੇ ਢੇਰ ਵੇਖ ਕੇ ਜੱਟ ਨੂੰ ਬਿਨਾ ਪੀਤਿਉਂ ਨਸ਼ਾ ਚੜ੍ਹ ਜਾਂਦਾ ਸੀ। ਮੱਲੋ ਮੱਲੀ ਬੱਕਰੇ ਬੁਲਾਉਣ ਤੇ ਖੰਘੂਰੇ ਮਾਰਨ ਨੂੰ ਚਿੱਤ ਕਰ ਆਉਂਦਾ ਸੀ। ਇਸਦੇ ਖੰਘੂਰੇ ਸੁਣਕੇ ਗੁਆਂਢੀ ਨੂੰ ਵੀ ਜੋਸ਼ ਆ ਜਾਂਦਾ ਸੀ। ਖਰਬੂਜੇ ਨੂੰ ਵੇਖ ਕੇ ਖਰਬੂਜਾ ਰੰਗ ਬਦਲਣ ਲੱਗਦਾ ਸੀ। ਫੇਰ ਪੰਜਾਬੀਆਂ ਦੇ ਇੱਕ ਹੱਥ ਗੰਡਾਸਾ ਤੇ ਦੂਜੇ ਹੱਥ ਰੂੜੀ ਮਾਰਕਾ ਸ਼ਰਾਬ ਦੀ ਬੋਤਲ ਆ ਜਾਂਦੀ ਸੀ। ਇਹੋ ਜਿਹੇ ਰਾਮ ਰੌਲਿਆਂ 'ਚ ਕਿਤਾਬ ਫੜਨ ਦਾ ਖਿਆਲ ਕਿਸਨੂੰ ਆਉਣਾ ਸੀ। ਤਿੰਨ ਸੌ ਸੱਤ ਇਕਵੰਜਾ ਦੇ ਹੁੰਦਿਆਂ ਸੁੰਦਿਆਂ, ਕੋਰਟਾਂ ਕਚਹਿਰੀਆਂ ਦੇ ਫੇਰਿਆਂ, ਹਸਪਤਾਲਾਂ ਦੀਆਂ ਗੇੜੀਆਂ ਵਿੱਚ ਕਿਤਾਬ ਕੀਹਦੇ ਯਾਦ ਰਹਿਣੀ ਸੀ।

ਅਸੀਂ ਪੰਜਾਬੀ ਭਿੜ ਵੀ ਜਲਦੀ ਹੀ ਜਾਂਦੇ ਹਾਂ। ਪੰਜਾਬੀ ਬਹਾਦਰ ਕੌਮ ਹੈ, ਪੰਜਾਬੀ ਪਿਆਰ ਵਿੱਚ ਜਾਨ ਵੀ ਦੇ ਸਕਦੇ ਨੇ, ਪੰਜਾਬੀ ਇੱਕ ਵਾਰ ਡੱਟ ਜਾਣ ਤਾਂ ਮੁੜ ਪਿੱਛੇ ਨਹੀਂ ਹੱਟਦੇ, ਪਿੱਠ ਨਹੀਂ ਦਿਖਾਉਂਦੇ, ਜਿਹੇ ਡਾਇਲਾਗ ਸੁਣਕੇ ਤਾਂ ਹਰੇਕ ਪੰਜਾਬੀ ਮਦਾਰੀ ਦੇ ਰਿੱਛ ਵਾਂਗ ਡਾਂਸ ਕਰਨ ਲੱਗਦਾ ਹੈ। ਅਜਿਹੀ ਮਦਮਸਤ ਸਥਿਤੀ ਵੇਲੇ ਕਿਤਾਬਾਂ ਕੀਹਦੇ ਚੇਤੇ ਆਉਂਦੀਆਂ ਹਨ ? ਅਜਿਹੀ ਆਤਮ-ਪ੍ਰਸ਼ੰਸਾ ਵੇਲੇ ਕੀਹਦਾ ਹੋਸ਼ ਗੁਆਉਣ ਨੂੰ ਚਿਤ ਨਹੀਂ ਕਰਦਾ ? ਅਜਿਹੀ ਨੀਮ ਬੇਹੋਸ਼ੀ ਵੇਲੇ ਕਿਤਾਬਾਂ ਦੀ ਸਾਰ ਕੌਣ ਲਵੇ ? ਅਜਿਹੇ ਵੇਲੇ ਜਾਂ ਤਾਂ ਨੱਚਣ ਨੂੰ ਜੀਅ ਕਰਦਾ ਹੈ ਜਾਂ ਲੜਨ ਭਿੜਨ ਤੇ ਕੁਰਬਾਨੀ ਕਰਨ ਨੂੰ। ਸਿਆਣਿਆਂ ਦਾ ਕਹਿਣਾ ਹੈ ਕਿ ਕਿਤਾਬ ਤਾਂ ਹੋਸ਼ ਵੇਲੇ ਹੀ ਪੜ੍ਹੀ ਜਾਂਦੀ ਹੈ। ਇਹੋ ਜਿਹੇ ਵੇਲਿਆਂ ਵਿੱਚ ਕਿਤਾਬਾਂ ਪੜ੍ਹਣ ਦੀ ਹੋਸ਼ ਕਿਹੜੇ ਮਾਈ ਦੇ ਲਾਲ ਕੋਲ ਹੁੰਦੀ ਹੈ ?

ਅੰਗਰੇਜ਼ਾਂ ਨੂੰ ਅਸੀਂ ਵਧੇਰੇ ਬਜਮਾਨ ਦਿੱਤੇ। ਬਦਲੇ 'ਚ ਉਨ੍ਹਾਂ ਸਾਡੇ 'ਤੇ ਪਰਉਪਕਾਰ ਕਰਦਿਆਂ ਪੰਜਾਬੀਆਂ ਨੂੰ ਜ਼ਰਾਇਮ ਪੇਸ਼ਾ ਕੌਮ ਹੀ ਕਰਾਰ ਦੇ ਦਿੱਤਾ। ਹੁਣ ਤੁਸੀਂ ਆਪ ਹੀ ਦੱਸੋ ਜ਼ਰਾਇਮ ਪੇਸ਼ਾ ਵਾਲਿਆਂ ਕੋਲ ਕਿਤਾਬਾਂ ਪੜ੍ਹਣ ਦੀ ਵਿਹਲ ਕਿੱਥੇ ਹੁੰਦੀ ਹੈ ? ਉਹ ਤਾਂ ਲੁੱਟ ਮਾਰ, ਮਾਰ ਕਾਟ ਤੇ ਲੁਕਾ ਛਿਪੀ 'ਚ ਹੀ ਜਿੰਦਗੀ ਗੁਜਾਰਦੇ ਹੁੰਦੇ ਆ। ਉਨ੍ਹਾਂ ਕੋਲ ਤਾਂ ਤਿੰਨ ਕੰਮ ਹੀ ਹੁੰਦੇ ਹਨ – ਜੁਰਮ ਕਰਨਾ, ਫੜੇ ਜਾਣਾ ਤੇ ਜੁਲਮ ਕਬੂਲ ਕਰ ਲੈਣਾ। ਗੋਰਿਆਂ ਦੀ ਗੱਲ ਛੱਡੋ। ਤੁਸੀਂ ਇਹ ਮੁਹਾਵਰਾ ਤਾਂ ਸੁਣਿਆ ਹੀ ਹੋਣਾ ਆਪਣਾ ਆਪਣਾ ਪਰਾਇਆ ਪਰਾਇਆ ? ਜਾਂ ਲਹੂ ਪਾਣੀ ਨਾਲੋਂ ਗਾੜ੍ਹਾ ਹੁੰਦਾ ਹੈ। ਗੋਰੇ ਤਾਂ ਸੱਤ ਸਮੁੰਦਰੋਂ ਪਾਰੋਂ ਆਏ ਸੀ, ਉਨ੍ਹਾਂ ਸਾਡੇ ਲਈ ਕੀ ਕਰਨਾ ਸੀ ? ਮਹਾਰਾਜਾ ਰਣਜੀਤ ਸਿੰਘ ਤਾਂ ਸਾਡਾ ਆਪਣਾ ਸੀ। ਉਹਨੇ ਬਥੇਰੇ ਚੰਗੇ ਕੰਮ ਕੀਤੇ। ਗੋਰਿਆਂ ਨੂੰ ਪੰਜਾਬ ਆਉਣੋਂ ਡੱਕੀ ਰੱਖਿਆ, ਪੂਜਾ ਘਰਾਂ 'ਤੇ ਸੋਨੇ ਦੇ ਛੱਤਰ ਚੜ੍ਹਾਏ। ਪਰਜਾ ਦੀ ਭਲਾਈ ਲਈ ਦਿਨ ਰਾਤ ਇਕ ਕੀਤਾ, ਪਰ ਉਸ ਨੇ ਇੱਕ ਵੀ ਪੰਜਾਬੀ ਦੀ ਲਾਇਬਰੇਰੀ ਨਹੀਂ ਬਣਵਾਈ। ਆਪਣੇ ਰਾਜ ਦੀ ਭਾਸ਼ਾ ਉਰਦੂ-ਫਾਰਸੀ ਹੀ ਰੱਖੀ। ਪੰਜਾਬੀ ਵਰਗੀ ਗੰਵਾਰੂ ਭਾਸ਼ਾ ਕਿਤੇ ਰਾਜ ਭਾਗ ਦੀ ਭਾਸ਼ਾ ਬਣ ਸਕਦੀ ਹੈ ? ਮੂੜ੍ਹਾਂ ਦੇ ਬੋਲਣ ਵਾਲੀ ਭਾਸ਼ਾ ਦਾ ਕਚਹਿਰੀਆਂ, ਦੌਲਤ ਖਾਨਿਆਂ ਤੇ ਮੈਖਾਨਿਆਂ ਵਿੱਚ ਕੀ ਕੰਮ ? ਪੰਜਾਬੀ ਵਿਚਾਰੀ ਕੀ ਕਰੇ, ਠੰਢਾ ਪਾਣੀ ਪੀ ਮਰੇ।

ਮੇਰਾ ਪੰਜਾਬ ਪਾਕਿਸਤਾਨ ਤੋਂ ਲੈ ਕੇ ਅਫਗਾਨਿਸਤਾਨ ਤੱਕ ਫੈਲਿਆ ਹੋਇਆ। ਖਾਲਸੇ ਦੇ ਬੋਲਬਾਲੇ ਲਾਹੌਰ ਤੋਂ ਅਫਗਾਨਿਸਤਾਨ ਤੱਕ। ਕਦੀ ਕਦੀ ਪੰਜਾਬੀ ਝੰਡਾ ਦਿੱਲੀ ਦੇ ਲਾਲ ਕਿਲ੍ਹੇ ਤੇ ਵੀ ਪੰਜਾਬੀਆਂ ਨੇ ਲਹਿਰਾਇਆ।ਇਸੇ ਰੌਲੇ ਰੱਪੇ 'ਚ ਸ਼ਿਮਲਾ ਗਿਆ, ਲਾਹੌਲ ਸਪਿਤੀ ਗਈ, ਲਾਹੌਰ ਗਿਆ, ਕਰਾਚੀ ਗਈ, ਬਲੋਚ ਗਏ, ਡੋਗਰੇ ਗਏ, ਅੰਬਾਲਾ ਤੋਂ ਰੋਹਤਕ ਗਏ। ਚਿੜੀ ਦੀ ਪੂੰਛ ਜਿੱਡਾ ਮਿਲ ਗਿਆ ਬੋਲਬਾਲੇ ਵਾਲਾ ਇਲਾਕਾ। ਪੰਜਾਬੀ ਦੀ ਕਿਤਾਬ ਲਾਹੌਲ ਸਪਿਤੀ, ਸ਼ਿਮਲੇ, ਅੰਬਾਲੇ ਤੇ ਲਾਹੌਰ ਤੋਂ ਖਿਸਕਦੀ ਖਿਸਕਦੀ ਅੰਮ੍ਰਿਤਸਰ, ਰਾਜਪੁਰੇ ਤੇ ਅਬੋਹਰ ਤੱਕ ਸੁੰਗੜ ਗਈ। ਪੰਜਾਹ ਸੱਠ ਵਰ੍ਹਿਆਂ ਦੀ ਆਜ਼ਾਦੀ ਤੋਂ ਬਾਅਦ ਵੀ ਤੀਹ ਪ੍ਰਤੀਸ਼ਤ ਪੜ੍ਹੇ ਲਿਖੇ ਪੰਜਾਬੀ (ਇਨ੍ਹਾਂ ਵਿੱਚ ਸਿਰਫ ਹਸਤਾਖਰ ਕਰ ਸਕਣ ਵਾਲੇ ਪੰਜਾਬੀ ਵੀ ਸ਼ਾਮਲ ਹਨ) ਕਿਹੜੀਆਂ ਕਿਤਾਬਾਂ ਤੇ ਕਿੰਨੀਆਂ ਕੁ ਕਿਤਾਬਾਂ ਪੜ੍ਹ ਸਕਦੇ ਨੇ, ਸਰਕਾਰ ਜਾਣੇ ਜਾਂ ਫਿਰ ਵਿਚਾਰਾ ਰੱਬ ਜਾਣੇ। ਵਾਹ ਪੰਜਾਬੀਏ ਤੇਰੇ ਲੇਖ, ਆਪਣੀ ਹਾਲਤ ਆਪੇ ਦੇਖ।

ਘੱਟ ਗਿਣਤੀ ਲਛਮਣ ਸਿੰਘ ਦੀ ਸਰਕਾਰ ਕੋਈ ਵੱਡਾ ਇਤਿਹਾਸਕ ਕਾਰਨਾਮਾ ਕਰਨਾ ਚਾਹੁੰਦੀ ਸੀ, ਕਰ ਗਈ। ਪੰਜਾਬੀ ਨੂੰ ਰਾਜ ਗੱਦੀ 'ਤੇ ਬਿਠਾਉਣ ਦਾ ਐਲਾਨਨਾਮਾ ਰਾਜ ਭਾਗ ਦੀ ਭਾਸ਼ਾ ਪੰਜਾਬੀ ਸੁਣਦਿਆਂ ਹੀ ਠੁਮਕ ਠੁਮਕ ਤੁਰਨ ਲੱਗੀ। ਦੂਨ ਸਕੂਲਾਂ ਦੇ ਪੜ੍ਹੇ ਅਫਸਰਾਂ ਨੇ ਸੁਣਦਿਆਂ ਹੀ ਨੱਕ ਚੜ੍ਹਾਏ। ਦੁਰਯੋਧਨੀ ਹਾਸਾ ਹੱਸਿਆ ਤੇ

ਫਾਈਲਾਂ ਦਾ ਹਿਰਦਾ ਕੰਬਿਆ, ਚਾਲ੍ਹੀ ਸਾਲ ਬੀਤ ਗਏ ਪਰ ਪਰਨਾਲਾ ਉਥੇ ਦਾ ਉਥੇ ਹੀ ਹੈ। ਭਾਵੇਂ ਪੰਚਾਂ ਦਾ ਆਖਿਆ ਵੀ ਸਿਰ ਮੱਥੇ ਹੈ। ਕੁੱਝ ਪੰਜਾਬੀ ਪਿਆਰੇ ਅੱਜਕਲ੍ਹ ਪੰਜਾਬੀ ਲਈ ਧਰਨੇ ਮਾਰ ਰਹੇ ਹਨ, ਲੰਮੇ ਲੰਮੇ ਮੰਗ ਪੱਤਰ ਅਫਸਰਾਂ ਦੇ ਦਫਤਰਾਂ ਵਿੱਚ ਭੇਜਦੇ ਹਨ, ਜਲੂਸ ਕੱਢ ਰਹੇ ਹਨ, ਪਰ ਪੰਜਾਬੀ ਉਥੇ ਦੀ ਉਥੇ ਹੀ ਹੈ। 'ਕੋਹ ਨਾ ਚੱਲੀ ਬਾਬਾ ਤਿਹਾਈ ਵਾਲੀ ਹਾਲਤ ਹੈ ਪੰਜਾਬੀ ਦੀ। ਤੇ ਫੇਰ ਕੁੱਝ ਪੰਜਾਬੀ ਆਪਣੀ ਹੀ ਬੋਲੀ ਤੋਂ ਬੇ ਮੁੱਖ ਹੋ ਗਏ। ਅਖੇ, 'ਹਮਾਰ ਬੋਲੀ ਤਾਂ ਹਿੰਦੀ ਹੈ ਜੀ।' ਉਨ੍ਹਾਂ ਵਿਚਾਰਿਆਂ ਨੇ ਪੰਜਾਬੀ ਕਿਤਾਬ ਕੀ ਪੜ੍ਹਨੀ ਸੀ।

ਵਿਚਾਰੇ ਪੰਜਾਬੀ ਵਿਦਵਾਨ ਪੰਜਾਬੀ ਲਈ ਬਹੁਤ ਫਿਕਰਮੰਦ ਹਨ। ਪੰਜਾਬੀ ਦੀ ਸਿਹਤਮੰਦੀ ਲਈ ਰਾਤਾਂ ਜਾਗਦੇ ਹਨ। ਦਿਨੇ ਸੌਂਦੇ ਹਨ। ਪਰ ਪੰਜਾਬੀ ਦੇ ਹਿੱਤਾਂ ਦੀ ਚੌਕੀਦਾਰੀ ਕਰਦੇ ਹਨ। ਦਿਨ-ਰਾਤ ਪੰਜਾਬੀ ਦੀਆਂ ਡਿਗਰੀਆਂ ਲੈ ਰਹੇ ਹਨ। ਡਾਕਟਰੇਟਾਂ ਦਾ ਹੜ੍ਹ ਲਿਆ ਰਹੇ ਹਨ। ਸੈਮੀਨਾਰ, ਬਹਿਸਾਂ ਅਤੇ ਸੰਵਾਦਾਂ 'ਚ ਕਰੋੜਾਂ ਰੁਪਏ ਟੀ.ਏ/ਡੀ.ਏ ਰਾਹੀਂ ਖਰਚ ਕਰ ਰਹੇ ਹਨ। ਵਿਚਾਰੇ ਪੰਜਾਬੀ ਵਿਦਵਾਨ ਦੇ ਏਨਾ ਅਣਥਕ ਤੇ ਸਿਰਲੱਥ ਹੋਣ ਦੇ ਬਾਵਜੂਦ ਅਸੀਂ ਅੱਜ ਤੱਕ ਪੰਜਾਬੀ ਦਾ ਇੱਕ ਟਕਸਾਲੀ ਰੂਪ ਨਹੀਂ ਬਣਾ ਸਕੇ। ਸ਼ਬਦਾਂ ਦੀ ਬਣਤਰ ਤੇ ਸਪੈਲਿੰਗ ਇਕਸਾਰ ਨਹੀਂ ਕਰ ਸਕੇ। ਅਸੀਂ ਅੱਜ ਵੀ ਪੰਜਾਬੀ ਨੂੰ ਮਲਵਈ, ਮਝੈਲੀ ਤੇ ਦੁਆਬੀ ਸ਼ੈਲੀ 'ਚ ਲਿਖਣ ਦੀ ਦੌੜ 'ਚ ਨੱਸ ਰਹੇ ਹਾਂ। ਮੁੜਕੋ-ਮੁੜਕੀ ਹੋਏ ਪਏ ਹਾਂ। ਹਰੇਕ ਦਾ ਆਪਣਾ ਰਾਜ ਹੈ, ਹਰੇਕ ਦੀ ਆਪਣੀ ਡਾਂਗ ਹੈ, ਪੰਜਾਬੀ ਲਿਖਣ ਲਈ ਆਪਣੀ ਢਪਲੀ, ਆਪਣਾ ਆਪਣਾ ਰਾਗ ਹੈ।

ਹੁਣ ਏਨੇ ਸਾਲ ਹੋ ਗਏ ਹੱਥਾਂ ਨੂੰ ਗੰਡਾਸੇ ਫੜਦਿਆਂ, ਸ਼ਰਾਬ ਦੀ ਬੋਤਲ ਫੜਦਿਆਂ (ਹਲ ਪੰਜਾਲੀਆਂ ਤੇ ਹਲ ਦੇ ਮੁੰਨੇ ਫੜਨੇ ਅਸੀਂ ਹੁਣ ਉਕਾ ਹੀ ਛੱਡ ਦਿੱਤੇ ਹਨ) ਕਿਤਾਬਾਂ ਫੜਨ ਦੀ ਤਾਂ ਆਦਤ ਹੀ ਨਹੀਂ ਰਹੀ। ਹੁਣ ਸਾਨੂੰ ਕਿਤਾਬਾਂ ਫੜਨ ਦਾ ਵਲ ਹੀ ਨਹੀਂ ਆਉਂਦਾ। ਸ਼ੌਕ ਦਾ ਕੋਈ ਮੁੱਲ ਨਹੀਂ ਹੁੰਦਾ। ਸਾਨੂੰ ਪੰਜਾਬੀਆਂ ਨੂੰ ਸ਼ਰਾਬ ਪੀਣ ਦਾ ਸ਼ੌਕ ਹੈ। ਹੁਣ ਤਾਂ ਅਸੀਂ ਸ਼ਰਾਬ ਵਾਲਾ ਕੰਮ ਕੈਪਸੂਲਾਂ ਤੋਂ ਵੀ ਲੈਣ ਲੱਗ ਪਏ ਹਾਂ। ਭਾਖੜਾ ਡੈਮ ਜਦੋਂ ਬਣਿਆ ਸੀ, ਓਦੋਂ ਉਹਦੇ 'ਤੇ ਸਾਢੇ ਪੰਜ ਸੌ ਕਰੋੜ ਖਰਚ ਆਇਆ ਸੀ। ਅੱਜ ਚਿੜੀ ਦੇ ਪੋਚੇ ਜਿੱਡੇ ਪੰਜਾਬ ਦੇ ਬਹਾਦਰ ਲੋਕ ਗਿਆਰਾਂ ਸੌ ਕਰੋੜ ਦੀ ਸ਼ਰਾਬ ਡੀਕ ਜਾਂਦੇ ਆ। ਇਹੋ ਜਿਹੇ ਵੇਲੇ ਪੰਜਾਬੀ ਕਿਤਾਬਾਂ ਦੀ ਸਾਨੂੰ ਕਿੱਥੇ ਸਾਰ ਹੋਣੀ ਸੀ ? ਅਸੀਂ ਦੋ ਸੌ ਦੀ ਬੋਤਲ ਖਰੀਦ ਸਕਦੇ ਹਾਂ, ਪੰਜਾਹਾਂ ਦੀ ਕਿਤਾਬ ਨਹੀਂ ਖਰੀਦਦੇ। ਸ਼ੌਕ ਨਹੀਂ ਨਾ, ਅਨਪੜ੍ਹ ਵੀ ਹਾਂ। ਹੁਣ ਅਨਪੜ੍ਹ ਵਾਸਤੇ ਕਿਤਾਬ ਤਾਂ ਉਵੇਂ ਹੀ ਹੈ ਨਾ ਜਿਵੇਂ ਮੱਝ ਸਾਹਮਣੇ ਬੀਨ।

ਹੁਣ ਤਾਂ ਸਾਡੀ ਸਰਕਾਰ ਨੇ ਕੱਚੀ ਪਹਿਲੀ ਤੋਂ ਵੀ ਅੰਗਰੇਜ਼ੀ ਪੜ੍ਹਾਉਣੀ ਸ਼ੁਰੂ ਕਰ ਦਿੱਤੀ ਹੈ। ਪੰਜਾਬੀ ਵਿਚਾਰੀ ਫੇਰ ਤੱਪੜਾਂ ਤੇ ਬਹਿਣ ਜੋਗੀ ਰਹਿ ਗਈ ਹੈ। ਮਾਡਲ ਸਕੂਲਾਂ ਚੋਂ ਪੰਜਾਬੀ ਜਲਾਵਤਨ ਹੋ ਚੁੱਕੀ ਹੈ, ਘਰਾਂ ਚੋਂ ਜਲਾਵਤਨ ਹੋ ਗਈ ਹੈ...ਦਿਲਾਂ ਚੋਂ ਜਲਾਵਤਨ ਹੋ ਰਹੀ ਹੈ...।

ਇਹੋ ਜਿਹੇ ਵੇਲਿਆਂ 'ਚ ਪੰਜਾਬੀ ਕਿਤਾਬ ਦੀ ਯਾਦ ਹੁਣ ਕਿਸੇ ਨੂੰ ਨਹੀਂ ਆਉਂਦੀ। ਨਾ ਸਰਕਾਰ ਨੂੰ, ਨਾ ਯਾਰ ਨੂੰ...ਨਾ ਮੈਨੂੰ ਨਾ ਤੈਨੂੰ...।

ਹੁਣ ਅਸੀਂ ਪੰਜਾਬੀ ਦੇ ਡਾਕਟਰ ਪੈਦਾ ਕਰ ਸਕਦੇ ਹਾਂ, ਪਾਠਕ ਪੈਦਾ ਨਹੀਂ ਕਰ ਸਕਦੇ। ਪੰਜਾਬੀ ਦੇ ਪ੍ਰੋਫੈਸਰ ਤਾਂ ਬਣਾ ਸਕਦੇ ਹਾਂ, ਪਾਠਕ ਨਹੀਂ ਬਣਾ ਸਕਦੇ। ਪੰਜਾਬੀ ਸ਼ਸਤਰ ਤਾਂ ਪੈਦਾ ਕਰਦੇ ਹਾਂ ਪਰ ਪੰਜਾਬੀ ਸ਼ਾਸਤਰ ਪੈਦਾ ਨਹੀਂ ਕਰ ਸਕਦੇ। ਪੰਜਾਬੀ ਦੇ ਲੇਖਕ ਵਿਚਾਰੇ ਆਪ ਹੀ ਕਿਤਾਬਾਂ ਲਿਖਦੇ ਹਨ, ਆਪ ਹੀ ਕਿਤਾਬਾਂ ਵੰਡਦੇ ਮੁਫਤ ਹਨ ਤੇ ਆਪ ਹੀ ਇੱਕ ਦੂਸਰੇ ਦੀਆਂ ਕਿਤਾਬਾਂ ਪੜ੍ਹਕੇ ਬੁੱਤਾ ਸਾਰ ਲੈਂਦੇ ਹਨ। ਧੰਨ ਹੈ ਸਾਡਾ ਪੰਜਾਬੀ ਪ੍ਰੇਮ। ਅੱਜ ਪੰਜਾਬੀ ਦੇ ਹਜ਼ਾਰਾਂ ਲੇਖਕ ਹਨ, ਸੈਂਕੜੇ ਕੁ ਪਾਠਕ ਹਨ। ਵਿਚਾਰੇ ਪਾਠਕ ਕੀਹਨੂੰ ਕੀਹਨੂੰ ਪੜ੍ਹਨ ? ਲੇਖਕ ਗਣ ਪੰਜਾਬੀ ਦੇ ਸ਼ੈਦਾਈ ਹੋਣ ਦਾ ਦਾਅਵਾ ਤਾਂ ਕਰਦੇ ਹਨ, ਪਰ ਮੁੱਦਈ ਹੋਣ ਦਾ ਦਾਅਵਾ ਪਤਾ ਨਹੀਂ ਕਦੋਂ ਕਰਨ। ਚਲੋ ਚਲੀ ਕਾ ਮੇਲਾ ਹੈ, ਨਾ ਕੋਈ ਗੁਰੂ ਨਾ ਚੇਲਾ ਹੈ, ਪੰਜਾਬੀ ਦਾ ਰੇਲਾ ਹੈ, ਪਾਠਕ ਜਨ ਅਬ ਵੇਲਾ ਹੈ, ਚੜ੍ਹ ਜਾ, ਚੜ੍ਹ ਜਾ, ਚੜ੍ਹ ਜਾ ਭਾਈ, ਫਿਕਰ ਕਰੀਂ ਨਾ ਕਾਈ...।

'ਜੈ ਪੰਜਾਬੀਏ ਤੇਰੀ ਜੈ, ਜਿੱਥੇ ਰੱਖੀਏ ਉਥੇ ਈ ਰਹਿ।'




ਅਕਤੂਬਰ 2008 ਨੂੰ
ਪੰਜਾਬੀ ਸਾਹਿਤ ਸਭਾ, ਦਿੱਲੀ ਦੀ
ਮਾਸਿਕ ਸਾਹਿਤਕ ਇਕੱਤਰਤਾ ਮੌਕੇ
ਮੰਚ 'ਤੇ ਖੜ੍ਹੇ ਪ੍ਰਮੁੱਖ
ਸਾਹਿਤਕਾਰਾਂ ਦੀ ਤਸਵੀਰ।



ਕੇਂਦਰੀ ਪੰਜਾਬੀ ਸਾਹਿਤ ਸੰਮੇਲਨ (ਰਜਿ.)
ਦੇ ਪ੍ਰਧਾਨ ਡਾ. ਮਨਜੀਤ ਸਿੰਘ
ਦਿੱਲੀ ਘੱਟ ਗਿਣਤੀ ਕਮਿਸ਼ਨ ਦੇ ਮੈਂਬਰ
ਸ੍ਰ. ਪੁਸ਼ਪਿੰਦਰ ਸਿੰਘ ਦਾ ਸਨਮਾਨ ਕਰਦੇ ਹੋਏ।




ਕੇਂਦਰੀ ਪੰਜਾਬੀ ਸਾਹਿਤ ਸੰਮੇਲਨ ਦੀ ਮਾਸਿਕ
ਇਕੱਤਰਤਾ ਵਿੱਚ ਪੰਜਾਬੀ ਅਕਾਦਮੀ ਦਿੱਲੀ ਦੇ
ਉਪ-ਚੇਅਰਮੈਨ ਡਾ. ਹਰਮੀਤ ਸਿੰਘ ਦੀ ਪੁਸਤਕ
'ਸੱਚ ਸੁਣਾਇਸੀ' ਦੇ ਵਿਧੀਵਤ ਪ੍ਰਕਾਸ਼ਮਾਨ
ਕੀਤੇ ਜਾਣ ਦਾ ਦ੍ਰਿਸ਼।



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬੇਬੇ ਦਲੀਪ ਕੌਰ ਜੀ (ਧਰਮ ਪਤਨੀ ਮਹਾਰਾਜ ਬੀਰ ਸਿੰਘ ਜੀ) ਦੇ ਸਿਰ ਹਸਤ-ਕੰਵਲ ਰੱਖ ਹੌਂਸਲਾ ਬਖਸ਼ਸ਼ ਕਰਦੇ ਹੋਏ।



ਸ੍ਰੀ ਭੈਣੀ ਸਾਹਿਬ ਵਿਖੇ 12 ਅਕਤੂਬਰ 2008 ਨੂੰ ਮਹਾਰਾਜ ਬੀਰ ਸਿੰਘ ਜੀ ਦੇ ਅੰਤਮ ਸਸਕਾਰ ਸਮੇਂ ਇਕੱਤਰ ਨਾਮਧਾਰੀ ਸੰਗਤ ਦਾ ਵਿਸ਼ਾਲ ਜਨ-ਸਮੂਹ।

Printed & Published by Sarve Shaktiman Printer, Publisher, Editor & Properietor, Printed at Bharat Press, A-26, Naraina Industrial Area Phase-II, New Delhi-26 & Published from J-29-B, Ramesh Nagar, New Delhi-15 Ph. 25441674, 25448648